ਗਿਆਨ-ਵਿਗਿਆਨ ਅਤੇ ਸੱਚ ਦੀ ਅਵਾਜ਼

# ਤਰਕਸ਼ੀਲ

ਜੁਲਾਈ-ਅਗਸਤ 2004

10/-

ਜੋਤਿਸ਼ ਤਾਂ ਮੰਨਿਆ
ਝੂਠ ਹੈ ਪਰ ਸਾਡੀ ਦੁਕਾਨਦਾਰੀ
ਤਾਂ ਚੱਲਣ ਦਿਓ...



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



## ਕਿੰਨਾ ਬਦਮਾਸ਼ ਹੈ ਔਰੰਗਜੇਬ

ਸੰਤੋਖ ਸਿੰਘ ਧੀਰ

ਕਿੰਨਾ ਬਦਮਾਸ਼ ਹੈ ਔਰੰਗਜ਼ੇਬ
ਕਦੇ ਮੁਸਲਮਾਨ ਬਣ ਜਾਂਦਾ
ਕਦੇ ਸਿੱਖ
ਕਦੇ ਹਿੰਦੂ
ਕਦੇ ਈਸਾਈ

ਕਦੇ ਕਹਿੰਦਾ ਹੈ
ਕਲਮਾਂ ਪੜ੍ਹੋ
ਕਦੇ ਕਹਿੰਦਾ ਹੈ
ਅੰਮ੍ਰਿਤ ਛਕੋ
ਕਦੇ ਕੁਰਾਨ ਸ਼ਰੀਫ ਦੇ ਉਹਲੇ
ਕਤਲੇ-ਆਮ ਕਰਦਾ ਹੈ
ਕਦੇ ਗੁਰੂ ਗ੍ਰੰਥ ਸਾਹਿਬ ਦੀ
ਪਾਕ-ਪਵਿੱਤਰ ਬੀੜ ਦੇ ਉਹਲੇ

ਇੱਕ ਹੱਥ ਕੁਰਾਨ ਸ਼ਰੀਫ
ਦੂਜੇ ਹੱਥ ਖੂਨ ਨਾਲ ਟਪਕਦੀ ਤਲਵਾਰ ਦੀ ਧਾਰ
ਇੱਕ ਹੱਥ ਗੁਰੂ ਗਰੰਥ ਸਾਹਿਬ ਦੀਆਂ ਬਾਣੀਆਂ
ਦੂਜੇ ਹੱਥ
ਅਗਨੀ ਅਤੇ ਬਾਰੂਦ ਦੇ ਭਰੇ ਮਾਰੂ ਹਥਿਆਰ

ਕਿੰਨਾ ਬਦਮਾਸ਼ ਹੈ ਔਰੰਗਜ਼ੇਬ
ਕਦੇ ਮੁਸਲਮਾਨ ਬਣ ਜਾਂਦਾ ਹੈ
ਕਦੇ ਸਿੱਖ
ਕਦੇ ਹਿੰਦੂ
ਕਦੇ ਈਸਾਈ।

ਖਾਮੋਸ਼ ਨਹੀਂ ਹੋਇਆ ਕਦੇ
ਬੇਗੁਨਾਹ ਦਾ ਖੂਨ
ਪਹਿਲਾਂ ਇਹ ਖੂਨ
ਬਿਲਕੁਲ ਚੁੱਪ ਦਿਸਦਾ ਹੈ
ਫੇਰ ਇਹ ਖੂਨ ਉੱਠਦਾ ਹੈ
ਬੱਬਰ ਸ਼ੇਰ ਦੇ ਜਾਗਣ ਵਾਂਗ
ਤੂਫਾਨ ਵਾਂਗ
ਹਨੇਰੀ ਵਾਂਗ
ਫੇਰ ਇਹ ਖੂਨ
ਕੱਲੂ ਕਾਲ ਦੀ ਕਾਇਆ
ਉੱਤੇ ਟੁੱਟ ਪੈਂਦਾ ਹੈ
ਇੱਟ ਨਾਲ ਇੱਟ ਵੱਜਦੀ ਹੈ
ਪਾਖੰਡ ਦੀ
ਉਸਟੰਡ ਦੀ

ਪਹਿਲਾਂ ਕਦੇ
ਇਤਿਹਾਸ ਵਿੱਚ
ਇੱਟ ਨਾਲ ਇੱਟ ਵੱਜੀ ਸੀ
ਔਰੰਗਜ਼ੇਬ! ਹੁਣ ਵੀ ਤੇਰੀ
ਇੱਟ ਨਾਲ ਇੱਟ ਵੱਜੇਗੀ


ਮੁੱਖ ਸੰਪਾਦਕ (ਆਨਰੇਰੀ)


ਰਾਜਪਾਲ ਸਿੰਘ
✆ 01635-270109
rajpaulsingh@sancharnet.in



ਮੁੱਖ ਪ੍ਰਬੰਧਕ (ਆਨਰੇਰੀ)


ਸੁਖਵਿੰਦਰ ਬਾਗਪੁਰ
Ph. 01821-261338 (S), 271438 (R)
Mob. 9417427538
appuarts1@rediffmail.com


ਟਾਈਟਲ ਡਿਜਾਇਨ :- ਸੁਖਵੰਤ

ਚੰਦੇ

ਲਾਈਫ : 500 ਰੁਪਏ
ਸਲਾਨਾ : 50 ਰੁਪਏ
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

ਸੰਪਰਕ, ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ

ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148 101
ਫੋਨ : 01679-241466
e-mail: tspmagazine@yahoo.com

ਚੰਦਾ ਭੇਜਣ ਵੇਲੇ ਆਪਣਾ ਪਿਨ ਕੋਡ ਅਤੇ ਪਤਾ ਸਾਫ ਜਾਂ ਅੰਗਰੇਜ਼ੀ ਦੇ ਕੈਪੀਟਲ ਅੱਖਰਾਂ ਵਿੱਚ ਲਿਖੋ।

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ਼੍ਰੀ
ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈੱਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾ ਕੇ ਜਿਲਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


## ਸੰਪਾਦਕੀ

ਪਿਛਲੇ ਮਹੀਨੇ ਲੋਕ ਸਭਾ ਚੋਣਾਂ ਦੇ ਜੋ ਨਤੀਜੇ ਆਏ ਉਹ ਸਾਰੇ ਅੰਦਾਜਿਆਂ ਅਤੇ ਭਵਿੱਖਬਾਣੀਆਂ ਤੋਂ ਵੱਖਰੇ ਰਹੇ ਹਨ। ਇਹਨਾਂ ਨਤੀਜਿਆਂ ਨਾਲ ਦੇਸ਼ ਦੇ ਰਾਜਸੀ ਦ੍ਰਿਸ਼ ਵਿੱਚ ਵੱਡੀ ਹਿਲਜੁੱਲ ਹੋਈ ਹੈ। ਇਹਨਾਂ ਚੋਣ ਨਤੀਜਿਆਂ ਦੀ ਸਭ ਤੋਂ ਅਹਿਮ ਗੱਲ ਹੈ ਕਿ ਦੇਸ਼ ਦੇ ਲੋਕਾਂ ਨੇ ਸਿੱਧੀਆਂ ਫਿਰਕਾਪ੍ਰਸਤ ਤਾਕਤਾਂ ਨੂੰ ਨਾਕਾਰ ਦਿੱਤਾ ਹੈ। ਲੋਕਾਂ ਨੇ ਬੀ ਜੇ ਪੀ ਵੱਲੋਂ ਸੋਨੀਆ ਗਾਂਧੀ ਦੇ ਮਾਮਲੇ ਵਿੱਚ ਉਭਾਰੀ ਗਈ ਨਸਲਪ੍ਰਸਤੀ ਨੂੰ ਵੀ ਹੁੰਗਾਰਾ ਨਹੀਂ ਭਰਿਆ। ਅਸੀਂ ਇਹ ਨਹੀਂ ਕਹਿੰਦੇ ਕਿ ਇਹਨਾਂ ਚੋਣਾਂ ਨਾਲ ਖਰੀਆਂ ਧਰਮ ਨਿਰਪੱਖ ਅਤੇ ਜਮਹੂਰੀ ਤਾਕਤਾਂ ਅੱਗੇ ਆਈਆਂ ਹਨ ਪਰ ਏਨਾ ਜਰੂਰ ਹੋਇਆ ਹੈ ਕਿ ਪਿਛਲੇ ਕੁਝ ਸਮੇਂ ਤੋਂ ਜੋ ਹਿੰਦੂਤਵੀ ਤਾਕਤਾਂ ਦੀ ਪਕੜ ਬਣ ਗਈ ਸੀ ਉਸਨੂੰ ਤੋੜਨ ਵੱਲ ਵਧਿਆ ਗਿਆ ਹੈ।

ਪਿਛਲੀ ਸਰਕਾਰ ਦਾ ਲਾਹਾ ਲੈਂਦਿਆਂ ਸੰਘ ਪਰਿਵਾਰ ਅਤੇ ਹਿੰਦੂਤਵਵਾਦੀ ਤਾਕਤਾਂ ਨੇ ਹਰ ਖੇਤਰ ਵਿੱਚ ਘੁਸਪੈਠ ਕਰਕੇ ਆਪਣੇ ਫਿਰਕੂ ਆਸ਼ਿਆਂ ਲਈ ਵਰਤਣ ਦਾ ਚੱਕਰ ਚਲਾਇਆ ਹੋਇਆ ਸੀ। ਇਤਹਾਸ ਦੀ ਭੰਨਤੋੜ ਕਰਕੇ ਆਪਣੇ ਅਨੁਸਾਰੀ ਇਤਹਾਸ ਲਿਖਣ ਲਿਖਾਉਣ ਦੀ ਪ੍ਰਕਿਰਿਆ ਸ਼ੁਰੂ ਕਰਨੀ, ਸਿਖਿਆ ਦੇ ਖੇਤਰ ਦਾ ਭਗਵਾਂਕਰਨ ਕਰਕੇ ਬੱਚਿਆਂ ਦੇ ਮਨਾਂ ਵਿੱਚ ਗਲਤ ਧਾਰਨਾਵਾਂ ਬਿਠਾਉਣ ਦਾ ਅਮਲ, ਪ੍ਰਿੰਟ ਮੀਡੀਆ ਅਤੇ ਟੀ. ਵੀ. ਚੈਨਲਾਂ ਰਾਹੀਂ ਅਧਿਆਤਮਵਾਦੀ ਵਿਚਾਰਾਂ ਨੂੰ ਉਤਸ਼ਾਹਿਤ ਕਰਨਾ ਆਦਿ ਗੱਲਾਂ ਨਾਲ ਦੇਸ਼ ਦੀ ਲੋਕਾਂ ਦੀ ਸੋਚ ਹੀ ਬਦਲਣ ਦੀ ਕੋਸ਼ਿਸ ਕੀਤੀ ਜਾ ਰਹੀ ਸੀ। ਇੱਕ ਤਾਂ ਸਾਡੇ ਦੇਸ਼ ਦੇ ਲੋਕਾਂ ਵਿੱਚ ਵਿਗਿਆਨਕ ਚੇਤਨਾ ਦੀ ਪਹਿਲਾਂ ਹੀ ਕਮੀ ਹੈ ਦੂਸਰਾ ਇਹਨਾਂ ਵੱਲੋਂ ਬਹੁਤ ਸੂਖਮ ਤਰੀਕਿਆਂ ਨਾਲ ਰੂੜੀਵਾਦੀ ਸੋਚ ਨੂੰ ਉਭਾਰਿਆ ਜਾ ਰਿਹਾ ਸੀ। ਨਵੀਂ ਸਰਕਾਰ ਦੇ ਬਣਨ ਨਾਲ ਇਸ ਅਮਲ ਨੂੰ ਕੁਝ ਠੱਲ੍ਹ ਪੈਣ ਦੀ ਆਸ ਬੱਝੀ ਹੈ।

ਭਾਜਪਾ ਦੇ ਪ੍ਰਮੁੱਖ ਆਗੂ ਅਤੇ ਸਾਬਕਾ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਨੂੰ ਤਾਂ ਸਪਸ਼ਟ ਰੂਪ ਵਿੱਚ ਮੰਨਣਾ ਪਿਆ ਹੈ ਕਿ ਲੋਕਾਂ ਨੇ ਫਿਰਕੂ ਸੋਚ ਨੂੰ ਨਕਾਰਿਆ ਹੈ। ਵਾਜਪਾਈ ਅਨੁਸਾਰ ਉਹ ਤਾਂ ਗੁਜਰਾਤ ਵਿੱਚ ਮੁਸਲਮਾਨਾਂ ਦਾ ਕਤਲੇਆਮ ਕਰਵਾਉਣ ਦੇ ਦੋਸ਼ੀ ਨਰਿੰਦਰ ਮੋਦੀ ਨੂੰ ਗੁਜਰਾਤ ਦੇ ਮੁੱਖ ਮੰਤਰੀ ਦੀ ਪਦਵੀ ਤੋਂ ਹਟਾਉਣਾ ਚਾਹੁੰਦਾ ਸੀ ਪਰ ਭਾਜਪਾ ਅਤੇ ਸੰਘ ਪਰਿਵਾਰ ਦੇ ਹੋਰ ਲੋਕਾਂ ਨੂੰ ਉਹ ਨਰਾਜ ਨਹੀਂ ਕਰ ਸਕਦਾ ਸੀ। ਉਸ ਅਨੁਸਾਰ ਜੇ ਨਰਿੰਦਰ ਮੋਦੀ ਖਿਲਾਫ ਕਾਰਵਾਈ ਕਰ ਦਿੱਤੀ ਜਾਂਦੀ ਤਾਂ ਵਿਰੋਧੀਆਂ ਨੂੰ ਇਹ ਮੁੱਦਾ ਪ੍ਰਚਾਰਨ ਦਾ ਮੌਕਾ ਨਹੀਂ ਸੀ ਲੱਭਣਾ ਅਤੇ ਕੁਝ ਮੁਸਲਮਾਨ ਵੋਟਾਂ ਵੀ ਭਾਜਪਾ ਨੂੰ ਪੈ ਜਾਣੀਆਂ ਸਨ। ਵਾਜਪਾਈ ਦੇ ਇਸ ਬਿਆਨ ਦੇ ਖਿਲਾਫ ਕੱਟੜ ਹਿੰਦੂਵਾਦੀ ਤਾਕਤਾਂ, ਜਿਨ੍ਹਾਂ ਵਿੱਚ ਵਿਸ਼ਵ ਹਿੰਦੂ ਪ੍ਰੀਸ਼ਦ ਅਤੇ ਆਰ. ਐਸ. ਐਸ. ਦੇ ਮੁਖੀ ਸ਼ਾਮਲ ਹਨ, ਨੇ ਕਾਫੀ ਰੌਲਾ ਪਾਇਆ ਹੈ। ਪਰ ਦੇਖਣ ਵਾਲੀ ਗੱਲ ਇਹ ਹੈ ਕਿ ਵਾਜਪਾਈ ਵਰਗੇ ਅਖੌਤੀ ਨਰਮ ਹਿੰਦੂਵਾਦੀ ਵੀ ਗੁਜਰਾਤ ਕਤਲੇਆਮ ਨੂੰ ਇਸ ਲਈ ਹਲਕਾ ਜਿਹਾ ਨਿੰਦ ਰਹੇ ਹਨ ਕਿ ਇਸ ਕਰਕੇ ਉਹਨਾਂ ਨੂੰ ਵੋਟਾਂ ਘੱਟ ਮਿਲੀਆਂ, ਉਂਜ ਉਹਨਾਂ ਨੂੰ ਵੀ ਇਸ ਗੱਲ ਦਾ ਕੋਈ ਦੁੱਖ ਨਹੀਂ ਕਿ ਗੁਜਰਾਤ ਵਿੱਚ ਉਹਨਾਂ ਦੀ ਪਾਰਟੀ ਦੀ ਅਗਵਾਈ ਵਿੱਚ ਫਿਰਕੂ ਫਾਸ਼ੀ ਤਾਕਤਾਂ ਵੱਲੋਂ ਹਜਾਰਾਂ ਬੇਗੁਨਾਹ ਲੋਕਾਂ ਦਾ ਕਤਲ ਕਰ ਦਿੱਤਾ ਗਿਆ ਅਤੇ ਹਜਾਰਾਂ ਹੋਰ ਦੇ ਘਰ ਘਾਟ ਉਜਾੜ ਦਿੱਤੇ ਗਏ। ਜੇ ਭਾਜਪਾ ਅਤੇ ਉਸਦੀਆਂ ਸਹਿਯੋਗੀ ਪਾਰਟੀਆਂ ਨੂੰ ਵੋਟਾਂ ਵੱਧ ਪੈ ਜਾਂਦੀਆਂ ਅਤੇ ਵਾਜਪਾਈ ਜੀ ਮੁੜ ਪ੍ਰਧਾਨ ਮੰਤਰੀ ਦੀ ਕੁਰਸੀ ਉਤੇ ਬਿਰਾਜਮਾਨ ਹੋ ਜਾਂਦੇ ਤਾਂ ਉਹਨਾਂ ਨੂੰ ਗੁਜਰਾਤ ਵਰਗੇ ਕਾਂਡ ਠੀਕ ਹੀ ਲੱਗਣੇ ਸਨ। ਸੋ ਇਹਨਾਂ ਨੂੰ ਦੁੱਖ ਵੋਟਾਂ ਦਾ ਹੈ ਇਨਸਾਨੀ ਜਾਨਾਂ ਦਾ ਨਹੀਂ। ਪਾਸ਼ ਦੇ ਸ਼ਬਦਾਂ ਵਿੱਚ ਕਿਹਾ ਜਾ ਸਕਦਾ ਹੈ ਕਿ ਉਹਨਾਂ ਨੂੰ ਹਰ ਕਤਲ ਕਾਂਡ ਬਾਅਦ, ਸੁੰਨ ਹੋਏ ਵਿਹੜਿਆਂ ਵਿੱਚ ਚੜ੍ਹਦਾ ਚੰਨ, ਅੱਖਾਂ ਵਿੱਚ ਮਿਰਚਾਂ ਵਾਂਗ ਨਹੀਂ ਲੜਦਾ ਹੈ।

ਇਸ ਸਭ ਕੁਝ ਦੇ ਬਾਵਜੂਦ, ਆਉਣ ਵਾਲੇ ਦਿਨਾਂ ਵਿੱਚ ਫਿਰਕੂ ਸਿਆਸਤ ਵੱਲੋਂ ਹੋਰ ਜੋਰ ਅਤੇ ਬਝਵੇਂ ਰੂਪ ਵਿੱਚ ਸਰਗਰਮ ਹੋਣ ਦੀਆਂ ਤਕੜੀਆਂ ਸੰਭਾਵਨਾਵਾਂ ਹਨ ਕਿਉਂਕਿ ਕੱਟੜ ਹਿੰਦੂਤਵਵਾਦੀ ਧਿਰਾਂ ਦਾ ਵਿਚਾਰ ਹੈ ਕਿ ਹਾਲੀਆ ਚੋਣਾਂ ਵਿੱਚ ਬੀਜੇਪੀ ਦੀ ਹਾਰ ਦਾ ਕਾਰਣ ਹਿੰਦੂਤਵ ਦੇ ਬੁਨਿਆਦੀ ਮੁੱਦਿਆਂ ਤੋਂ ਪਿੱਛੇ ਹਟਣਾ ਹੈ । ਇਹਨਾਂ ਮੁੱਦਿਆਂ ਵਿੱਚ ਰਾਮ ਮੰਦਰ ਦਾ ਨਿਰਮਾਣ ਅਤੇ ਬਾਕੀ ਘੱਟ ਗਿਣਤੀਆਂ ਉਤੇ ਹਿੰਦੂਤਵੀ ਜੀਵਨ ਸ਼ੈਲੀ ਦੀ ਪ੍ਰਭੁਸਤਾ ਨੂੰ ਲਾਗੂ ਕਰਨਾ ਹੈ। ਇਸ ਦੇ ਮੁਦਈਆਂ, ਜਿੰਨ੍ਹਾਂ ਵਿੱਚ ਰਾਸ਼ਟਰੀ ਸਵੈਮ ਸੇਵਕ ਸੰਘ ਦੇ ਮੁਖੀ ਕੇ. ਸੁਦਰਸ਼ਨ, ਵਿਸ਼ਵ ਹਿੰਦੂ ਪ੍ਰੀਸ਼ਦ ਦੇ ਅਸ਼ੋਕ ਸਿੰਘਲ, ਸ਼ਿਵ ਸੈਨਾ ਦੇ ਬਾਲ ਠਾਕਰੇ ਅਤੇ ਪ੍ਰਵੀਨ ਤੋਗੜੀਏ ਵਰਗੇ ਫਿਰਕਾਪ੍ਰਸਤ ਸ਼ਾਮਲ ਹਨ, ਸਮਝਦੇ ਹਨ ਕਿ ਬੀਜੇਪੀ ਲਈ ਮੁੜ ਸੱਤਾ ਵਿੱਚ ਆਉਣ ਵਾਸਤੇ ਵਿਕਾਸ ਦੀ ਥਾਂ, ਇਹਨਾਂ ਨੂੰ ਮੁੜ ਮੁੱਖ ਮੁੱਦੇ ਬਨਾਉਣ ਦੀ ਲੋੜ ਹੈ। ਆਪਣੀ ਇਸ ਸਮਝ ਨੂੰ ਲਾਗੂ ਕਰਨ ਇਹ ਫਿਰਕੂ ਪਾਲਾਬੰਦੀਆਂ ਨੂੰ ਹੋਰ ਤਿੱਖਾ ਕਰਦਿਆਂ ਕੋਸ਼ਿਸ ਕਰਨਗੇ ਕਿ ਆਮ ਲੋਕਾਈ ਨੂੰ ਗੈਰ ਫਿਰਕੂ ਸਾਂਝੇ ਮੁੱਦਿਆਂ 'ਤੇ ਜਥੇਬੰਦ ਹੋਣ ਤੋਂ ਰੋਕਿਆ ਜਾ ਸਕੇ।

ਖੈਰ ਦੇਸ਼ ਵਿੱਚ ਜੋਰ ਫੜ੍ਹ ਰਹੀਆਂ ਸਪਸ਼ਟ ਤੌਰ 'ਤੇ ਕੱਟੜ ਰੂੜੀਵਾਦੀ ਅਤੇ ਫਿਰਕਾਪ੍ਰਸਤ ਤਾਕਤਾਂ ਨੂੰ ਇੱਕ ਝਟਕਾ ਲੱਗਾ ਹੈ ਪਰ ਇਹੀ ਵਿਚਾਰ ਸੂਖਮ ਰੂਪ ਵਿੱਚ ਫੈਲਾਉਣ ਵਾਲੀਆਂ ਤਾਕਤਾਂ ਓਨੀਆਂ ਹੀ ਸਰਗਰਮ ਅਤੇ ਤਾਕਤਵਰ ਹਨ। ਵਿਗਿਆਨਕ ਚੇਤਨਾ ਨਾਲ ਲੈਸ ਅਤੇ ਧਾਰਮਿਕ ਹੱਦਬੰਦੀਆਂ ਤੋਂ ਰਹਿਤ ਸਮਾਜ ਸਿਰਜਣ ਵਾਲਾ ਕਾਰਜ ਅਜੇ ਬਹੁਤ ਦੂਰ ਪਿਆ ਹੈ ਪਰ ਇਸ ਗੱਲ ਦਾ ਇਸ਼ਾਰਾ ਜਰੂਰ ਮਿਲ ਰਿਹਾ ਹੈ ਕਿ ਲੋਕ ਫਿਰਕੂ ਤਾਕਤਾਂ ਦੀ ਜਕੜ ਵਿਚੋਂ ਨਿਕਲਣ ਦੇ ਚਾਹਵਾਨ ਹਨ। * * *

# ਵੱਡੇ ਜੋਤਸ਼ੀਆਂ ਦੀਆਂ ਇੱਕ ਵੱਡੇ ਅਖਬਾਰ ਵਿੱਚ ਕੀਤੀਆਂ ਖੋਖਲੀਆਂ ਭਵਿੱਖਬਾਣੀਆਂ

*ਰਾਜਪਾਲ ਸਿੰਘ*

'ਦ ਟਾਈਮਜ਼ ਆਫ਼ ਇੰਡੀਆ' ਭਾਰਤ ਦੇ ਅੰਗਰੇਜੀ ਅਖਬਾਰਾਂ ਵਿੱਚ ਬਹੁਤ ਪ੍ਰਮੁੱਖ ਅਖਬਾਰ ਗਿਣਿਆ ਜਾਂਦਾ ਹੈ। ਅੱਜ ਤੋਂ ਸਾਲ ਕੁ ਪਹਿਲਾਂ, 4 ਮਈ 2003 ਦੇ ਐਤਵਾਰੀ ਅੰਕ ਵਿੱਚ, ਇਸਨੇ ਭਾਰਤ ਦੇ ਬਹੁਤ ਮਸ਼ਹੂਰ ਅਤੇ ਸਫਲ ਗਿਣੇ ਜਾਂਦੇ ਜੋਤਸ਼ੀਆਂ ਬਾਰੇ ਇੱਕ ਵਿਸ਼ੇਸ ਆਰਟੀਕਲ ਛਾਪਿਆ ਜਿਸ ਵਿੱਚ ਇਨ੍ਹਾਂ ਜੋਤਸ਼ੀਆਂ ਦੀ ਭਵਿੱਖ ਬਾਰੇ ਜਾਣਕਾਰੀ ਦੇ ਸਕਣ ਦੀ ਸਮਰੱਥਾ ਬਾਰੇ ਵੱਡੇ ਵੱਡੇ ਦਾਅਵੇ ਕੀਤੇ ਹੋਏ ਸਨ। ਬਹੁਤ ਵੱਡੇ ਵੱਡੇ ਸਨਅਤਕਾਰ, ਸਿਆਸੀ ਆਗੂ ਅਤੇ ਫਿਲਮੀ ਸਿਤਾਰੇ ਇਹਨਾਂ ਭਵਿੱਖ ਦੱਸਣ ਵਾਲਿਆਂ ਦੇ ਪੱਕੇ ਗਾਹਕ ਹਨ ਜਿੰਨ੍ਹਾਂ ਤੋਂ ਇਹ ਹਜਾਰਾਂ ਰੁਪਏ ਫੀਸ ਲੈਂਦੇ ਹਨ।

ਇਹਨਾਂ ਜੋਤਸ਼ੀਆਂ ਨੇ ਆਉਣ ਵਾਲੇ ਇੱਕ ਸਾਲ ਦੇ ਅੰਦਰ ਵਾਪਰਣ ਵਾਲੀਆਂ ਘਟਨਾਵਾਂ ਬਾਰੇ ਵੀ ਕੁਝ ਤੁੱਕੇ ਲਾਏ ਹੋਏ ਸਨ ਜੋ ਇਸ ਅਖਬਾਰ ਨੇ ਵਿਸ਼ੇਸ ਡੱਬੀ ਵਿੱਚ ਪ੍ਰਕਾਸ਼ਿਤ ਕੀਤੇ ਹੋਏ ਸਨ। ਹੁਣ ਜਦ ਇਹ ਭਵਿੱਖਬਾਣੀਆਂ ਹੋਈਆਂ ਨੂੰ ਸਾਲ ਦਾ ਸਮਾਂ ਬੀਤ ਗਿਆ ਤਾਂ ਅਸੀਂ ਵੇਖ ਸਕਦੇ ਹਾਂ ਕਿ ਇਹਨਾਂ ਵਿਚੋਂ ਕੀ ਕੁਝ ਸੱਚ ਹੋਇਆ।

ਸਭ ਤੋਂ ਪਹਿਲੀ ਭਵਿੱਖਬਾਣੀ ਬੰਗਲੌਰ ਦੇ ਜੋਤਸ਼ੀ ਕੇ. ਸੋਮਈਆ ਜੀ ਦ੍ਰੀ ਹੈ। ਕੇ. ਸੋਮਈਆ ਅਨੁਸਾਰ ਉਸਨੇ ਪਹਿਲਾਂ ਹੀ ਦੱਸ ਦਿੱਤਾ ਸੀ ਕਿ ਨਿਊਯਾਰਕ ਦਾ ਵਰਲਡ ਟਰੇਡ ਸੈਂਟਰ ਬਹੁਤਾ ਚਿਰ ਨਹੀਂ ਰਹੇਗਾ ਕਿਉਂਕਿ ਉਸਨੂੰ ਉਥੇ ਨੈਗੇਟਿਵ ਤਰੰਗਾਂ ਮਹਿਸੂਸ ਹੋਈਆਂ ਸਨ। ਐਡਾ ਵੱਡਾ ਦਾਅਵਾ ਕਰਨ ਵਾਲੇ ਜੋਤਸ਼ੀ ਦੀ ਗੱਲ ਵਿੱਚ ਕਿੰਨਾ ਕੁ ਸੱਚ ਹੈ ਇਹ ਪਿਛਲੇ ਸਾਲ ਬਾਰੇ ਉਸਦੀ ਹੇਠ ਦਿੱਤੀ ਭਵਿੱਖਬਾਣੀ ਨੂੰ ਵਾਚ ਕੇ ਜਾਣਿਆ ਜਾ ਸਕਦਾ ਹੈ।

*- ਇੱਕ ਵੱਡਾ ਸਨਅਤੀ ਘਰਾਣਾ ਬੰਦ ਹੋ ਜਾਵੇਗਾ। ਇੱਕ ਹਵਾਈ ਹਾਦਸੇ ਵਿੱਚ ਅਨੇਕਾਂ ਜਾਨਾਂ ਜਾਣਗੀਆਂ। ਨਵੰਬਰ ਵਿੱਚ ਫਿਰਕੂ ਦੰਗੇ ਸ਼ੁਰੂ ਹੋ ਜਾਣਗੇ। ਹਿੰਦ ਪਾਕਿ ਸਬੰਧ ਹੋਰ ਖਰਾਬ ਹੋ ਜਾਣਗੇ। ਧਾਰਮਿਕ ਮੂਲਵਾਦੀ ਅਮਰੀਕਾ ਲਈ ਵੱਡੀਆਂ ਮੁਸ਼ਕਿਲਾਂ ਖੜੀਆਂ ਕਰ ਦੇਣਗੇ।*

ਇਹ ਸਾਰੀ ਦੀ ਸਾਰੀ ਭਵਿੱਖਬਾਣੀ ਪੂਰੀ ਤਰ੍ਹਾਂ ਵਾਹਯਾਤ ਹੈ। ਪਿਛਲੇ ਇੱਕ ਸਾਲ ਦੌਰਾਨ ਭਾਰਤ ਦਾ ਕੋਈ ਵੱਡਾ ਸਨਅਤੀ ਘਰਾਣਾ ਖਤਮ ਨਹੀਂ ਹੋਇਆ। (ਸ਼ਾਇਦ ਅਜਿਹਾ ਉਸਨੇ ਵੱਡੇ ਸਨਅਤਕਾਰਾਂ ਨੂੰ ਡਰਾਉਣ ਵਾਸਤੇ ਲਿਖਿਆ ਹੋਵੇਗਾ ਕਿਉਂਕਿ ਉਸਦੇ ਗਾਹਕਾਂ ਵਿੱਚ ਅੰਬਾਨੀਆਂ ਸਮੇਤ ਵੱਡੇ ਵੱਡੇ ਸਨਅਤਕਾਰ ਸ਼ਾਮਲ ਹਨ ਅਤੇ ਅਜਿਹੀ ਭਵਿੱਖਬਾਣੀ ਕਰ ਕੇ ਉਹਨਾਂ ਤੋਂ ਹੋਰ ਵਧੇਰੇ ਪੈਸੇ ਝਾੜੇ ਜਾ ਸਕਣਗੇ) ਹਰ ਸਾਲ ਇੱਕ ਦੋ ਹਵਾਈ ਹਾਦਸੇ ਔਸਤਨ ਹੁੰਦੇ ਹੀ ਹਨ ਸੋ ਇਸ ਭਵਿੱਖਬਾਣੀ ਦੀ ਕੋਈ ਤੁਕ ਨਹੀਂ ਅਤੇ ਨਾ ਹੀ ਇਹ ਦੱਸਿਆ ਹੈ ਕਿ ਇਹ ਹਵਾਈ ਹਾਦਸਾ ਕਿਸ ਏਅਰਲਾਈਨ ਦਾ ਜਾਂ ਕਿਸ ਦੇਸ਼ ਵਿੱਚ ਹੋਵੇਗਾ ਸੋ ਇਹ ਪੂਰੀ ਤਰ੍ਹਾਂ ਫਜ਼ੂਲ ਦੀ ਸ਼ਬਦਾਵਲੀ ਹੈ। ਨਵੰਬਰ ਵਿੱਚ ਕੋਈ ਫਿਰਕੂ ਦੰਗੇ ਸ਼ੁਰੂ ਨਹੀਂ ਹੋਏ। ਹਿੰਦੂਸਤਾਨ ਅਤੇ ਪਾਕਿਸਤਾਨ ਦੇ ਸਬੰਧ ਤਾਂ ਉਸਦੀ ਭਵਿੱਖਬਾਣੀ ਤੋਂ ਬਿਲਕੁਲ ਉਲਟ ਬਹੁਤ ਸੁਧਾਰ ਵੱਲ ਗਏ ਹਨ। ਇਸੇ ਤਰ੍ਹਾਂ ਪਿਛਲੇ ਸਾਰੇ ਸਾਲ ਦੌਰਾਨ ਧਾਰਮਿਕ ਮੂਲਵਾਦੀ ਅਮਰੀਕਾ ਲਈ ਕੋਈ ਖਾਸ ਮੁਸ਼ਕਿਲ ਨਹੀਂ ਖੜੀ ਕਰ ਸਕੇ। ਜੋ ਉਹਨਾਂ ਨੇ ਕੋਈ ਬੰਬ ਧਮਾਕੇ ਵਗੈਰਾ ਕੀਤੇ ਹਨ ਉਹ ਸਪੇਨ ਵਰਗੇ ਯੂਰਪੀ ਮੁਲਕਾਂ ਵਿੱਚ ਹੋਏ ਹਨ ਜਿਸ ਬਾਰੇ ਉਹ ਭਵਿੱਖਬਾਣੀ ਕਰਨ ਵਿੱਚ ਉੱਕਾ ਹੀ ਫੇਲ੍ਹ ਰਿਹਾ।

## 'ਰ' ਅੱਖਰ ਤੋਂ ਬਿਨਾਂ ਬਣਿਆ ਪ੍ਰਧਾਨ ਮੰਤਰੀ

ਦਿੱਲੀ ਦੇ ਇੱਕ ਜੋਤਸ਼ੀ ਨੇ ਬੜੇ ਧੜੱਲੇ ਨਾਲ ਇਹ ਭਵਿੱਖਬਾਣੀ ਕੀਤੀ ਸੀ ਭਾਰਤ ਦਾ ਪ੍ਰਧਾਨ ਮੰਤਰੀ ਕੋਈ ਵੀ ਉਹ ਵਿਅਕਤੀ ਨਹੀਂ ਬਣ ਸਕਦਾ ਜਿਸ ਦੇ ਨਾਮ ਵਿੱਚ 'ਰ' ਅੱਖਰ ਨਾਂ ਆਉਂਦਾ ਹੋਵੇ। ਆਪਣੀ ਗੱਲ ਨੂੰ ਵਜ਼ਨਦਾਰ ਬਨਾਉਣ ਲਈ ਉਸਨੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਸ਼੍ਰੀ ਜਵਾਹਰ ਲਾਲ ਨਹਿਰੂ ਤੋਂ ਲੈਕੇ ਲਾਲ ਬਹਾਦਰ ਸ਼ਾਸਤਰੀ, ਚਰਨ ਸਿੰਘ, ਇੰਦਰਾ ਗਾਂਧੀ, ਰਾਜੀਵ ਗਾਂਧੀ, ਮੋਰਾਰਜੀ ਡਿਸਾਈ, ਸ਼੍ਰੀ ਹਰਦਨਹਾਲੀ ਦੇਵੇਗੋੜਾ, ਵਿਸ਼ਵਨਾਥ ਪ੍ਰਤਾਪ ਸਿੰਘ, ਇੰਦਰ ਕੁਮਾਰ ਗੁਜਰਾਲ, ਚੰਦਰ ਸ਼ੇਖਰ, ਅਤੇ ਅਟਲ ਬਿਹਾਰੀ ਵਾਜਪਾਈ ਤੱਕ ਦੇ ਨਾਮ ਗਿਣਵਾਏ ਕਿ ਇਹ ਸਭ ਤਾਂ ਹੀ ਪ੍ਰਧਾਨ ਮੰਤਰੀ ਬਣ ਸਕੇ ਕਿਉਂਕਿ ਇਹਨਾਂ ਸਾਰਿਆਂ ਦੇ ਨਾਮ ਵਿੱਚ 'ਰ' ਅੱਖਰ ਸ਼ਾਮਲ ਸੀ। ਉਸ ਮੁਤਾਬਿਕ ਸੋਨੀਆ ਗਾਂਧੀ ਪ੍ਰਧਾਨ ਮੰਤਰੀ ਨਹੀਂ ਬਣ ਸਕੇਗੀ ਕਿਉਂਕਿ ਉਸਦੇ ਨਾਮ ਵਿੱਚ 'ਰ' ਨਹੀਂ ਆਉਂਦਾ। ਪਰ ਮਨਮੋਹਨ ਸਿੰਘ ਦੇ ਪ੍ਰਧਾਨ ਮੰਤਰੀ ਬਣ ਜਾਣ ਨਾਲ ਉਸਦੇ 'ਰਾਰਾਵਾਦੀ ਜੋਤਿਸ਼' ਦੀ ਬੁਰੀ ਤਰ੍ਹਾਂ ਖੁੰਭ ਠੱਪੀ ਗਈ ਅਤੇ ਹੁਣ ਉਹ ਜੋਤਿਸ਼ੀ ਕਿਤੇ ਨਜ਼ਰ ਨਹੀਂ ਆ ਰਿਹਾ।

ਦੂਸਰੀ ਭਵਿੱਖਬਾਣੀ ਹੈਦਰਾਬਾਦ ਦੀ ਅਨੀਤਾ ਰਾਜ ਨਰਾਇਣ ਦੀ ਹੈ, ਜੋ ਐਮ. ਬੀ. ਏ. ਤੱਕ ਪੜ੍ਹੀ ਲਿਖੀ ਹੈ ਅਤੇ ਟੈਰਟ ਕਾਰਡਾਂ ਰਾਹੀਂ ਜੋਤਿਸ਼ ਲਗਾਉਂਦੀ ਹੈ। ਫਿਲਮੀ ਹਸਤੀਆਂ ਉਸਦੀਆਂ ਮੁੱਖ ਗਾਹਕ ਹਨ। ਉਸਨੇ ਇਸ ਅਖਬਾਰ ਦੇ ਪੱਤਰਕਾਰ ਕੋਲ ਇੱਕ ਹੀ ਭਵਿੱਖਬਾਣੀ ਕੀਤੀ ਕਿ *ਇਸ ਸਾਲ ਦੇ ਅੰਤ ਤੱਕ (ਭਾਵ 2003 ਦੇ ਅੰਤ ਤੱਕ) ਐਸ਼ਵਰਿਆ ਰਾਏ ਸਲਮਾਨ ਖਾਨ ਨਾਲ ਵਿਆਹ ਕਰਵਾ ਲਵੇਗੀ।* ਇਸ ਭਵਿੱਖਬਾਣੀ ਦਾ ਕੀ ਹਸ਼ਰ ਹੋਇਆ ਇਸ ਬਾਰੇ ਕੁਝ ਲਿਖਣ ਦੀ ਲੋੜ ਨਹੀਂ ਹੈ।

ਬੇਜਨ ਦਾਰੂਵਾਲਾ ਭਾਰਤ ਦਾ ਬਹੁਤ ਮਸ਼ਹੂਰ ਜੋਤਸ਼ੀ ਹੈ ਜਿਸ ਕੋਲ ਹਾਈ ਸੁਸਾਇਟੀ ਦੇ ਲੋਕ ਆਪਣਾ ਭਵਿੱਖ ਜਾਣਨ ਲਈ ਆਉਂਦੇ ਹਨ। ਉਹ ਚਲਾਕ ਬੰਦਾ ਹੈ ਇਸੇ ਕਰਕੇ ਆਪਣੀ ਭਵਿੱਖਬਾਣੀ ਵਿੱਚ ਕਿਸੇ ਵਿਸ਼ੇਸ ਘਟਨਾ ਵਾਪਰਨ ਬਾਰੇ ਸਪਸ਼ਟ ਨਹੀਂ ਕਹਿੰਦਾ ਤਾਂ ਜੋ ਬਾਅਦ ਵਿੱਚ ਅਨੀਤਾ ਰਾਜ ਵਾਂਗ ਸ਼ਰਮਿੰਦੇ ਨਾ ਹੋਣਾ ਪਵੇ ਇਸਦੀ ਬਜਾਏ ਇੱਕ ਗੋਲਮੋਲ ਜਿਹੀ ਸਟੇਟਮੈਂਟ ਦਿੰਦਾ ਹੈ ਜੋ ਇਸ ਪ੍ਰਕਾਰ ਹੈ -

*8 ਅਕਤੂਬਰ 2003 ਤੋਂ ਬਾਅਦ ਵਿਗਿਆਨਕ ਖੋਜ, ਹਵਾਬਾਜੀ ਅਤੇ ਇੰਟਰਨੈੱਟ ਦੇ ਖੇਤਰਾਂ ਵਿੱਚ ਵੱਡੀਆਂ ਮੱਲਾਂ ਵੱਜਣਗੀਆਂ। ਸਾਲ 2009 ਤੱਕ ਕੁੰਭ ਰਾਸ਼ੀ ਦੇ ਪ੍ਰਭਾਵ ਸਦਕਾ ਤਕਨੀਕ ਅਤੇ ਮਨੁੱਖਤਾ ਦੀ ਸਾਂਝ ਬਣੇਗੀ ਅਤੇ ਸਮਝਦਾਰੀ ਦਾ ਨਵਾਂ ਯੁੱਗ ਸ਼ੁਰੂ ਹੋਵੇਗਾ।*

ਹੁਣ ਇਹੋ ਜਿਹੀ ਭਵਿੱਖਬਾਣੀ ਬਾਰੇ ਕੀ ਕਿਹਾ ਜਾਵੇ? ਅਤੇ ਇਹ ਭਵਿੱਖਬਾਣੀ ਵੀ ਕਾਹਦੀ ਹੈ? ਖੋਜਾਂ ਤਾਂ ਹੁੰਦੀਆਂ ਹੀ ਰਹਿੰਦੀਆਂ ਹਨ ਅਤੇ ਵਿਗਿਆਨੀਆਂ ਨੂੰ ਕਿਸੇ ਕੁੰਭ ਰਾਸ਼ੀ ਦੇ ਪ੍ਰਭਾਵ ਦੀ ਜਰੂਰਤ ਨਹੀਂ ਹੁੰਦੀ। ਉਂਜ 8 ਅਕਤੂਬਰ 2003 ਤੋਂ ਬਾਅਦ ਦੇ 8 ਮਹੀਨਿਆਂ ਵਿੱਚ ਤਾਂ ਹਵਾਬਾਜੀ ਜਾਂ ਇੰਟਰਨੈੱਟ ਦੇ ਖੇਤਰ ਵਿੱਚ ਕੋਈ ਖਾਸ ਵੱਡੀ ਖੋਜ ਨਹੀਂ ਹੋਈ ਹੈ।

ਇਸਤੋਂ ਅਗਲੀ ਭਵਿੱਖਬਾਣੀ ਮੁੰਬਈ ਦੀ ਸ਼ਿਰਲੇ ਬੋਸ ਵੱਲੋਂ ਹੈ ਜਿਸ ਵਿੱਚ ਉਸਨੇ ਕਿਹਾ ਹੈ ਕਿ *ਪ੍ਰਿਯੰਕਾ ਗਾਂਧੀ ਸਿਆਸਤ ਵਿੱਚ ਜਰੂਰ ਹੀ ਸ਼ਾਮਲ ਹੋਵੇਗੀ ਪਰ ਉਹ ਇਸ ਖੇਤਰ ਵਿੱਚ ਪੂਰੀ ਤਰ੍ਹਾਂ ਕੁਝ ਸਾਲਾਂ ਬਾਅਦ ਹੀ ਆਵੇਗੀ। ਅਗਲੇ ਚਾਰ ਸਾਲ ਦਾ ਸਮਾਂ ਉਸ ਲਈ ਸਿਆਸਤ ਸਿੱਖਣ ਦਾ ਹੈ।* ਅਜਿਹੀ ਭਵਿੱਖਬਾਣੀ ਕੋਈ ਵੀ ਸਾਧਾਰਣ ਵਿਅਕਤੀ ਕਰ ਸਕਦਾ ਹੈ। ਇਸ ਵਿੱਚ ਵੀ ਜੋਤਿਸ਼ ਨੂੰ ਸਹੀ ਸਿੱਧ ਕਰਨ ਵਾਲੀ ਕੋਈ ਗੱਲ ਨਹੀਂ।

ਸਭ ਤੋਂ ਭੈੜੀ ਗਤ ਬਣੀ ਹੈ ਮੁੰਬਈ ਦੇ ਜੋਤਸ਼ੀ ਸੁਸ਼ੀਲ ਚਤੁਰਵੇਦੀ ਦੀ। ਇਹ ਵੀ ਕੋਈ ਛੋਟਾ ਮੋਟਾ ਜੋਤਸ਼ੀ ਨਹੀਂ, ਇੰਜਨੀਅਰਿੰਗ ਦੀ ਡਿਗਰੀ ਪਾਸ ਅਤੇ ਇੰਗਲੈਂਡ ਤੋਂ ਐਮ.ਬੀ.ਏ. ਕੀਤੀ ਪਰ ਇਸਨੂੰ ਜੋਤਿਸ਼ ਦੇ ਧੰਦੇ ਵਿੱਚ ਵੱਧ ਕਮਾਈ ਲੱਗੀ ਸੋ ਏਧਰ ਪੈ ਗਿਆ। ਉਸ ਮੁਤਾਬਿਕ ਉਸਨੇ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਦੇ ਕਤਲਾਂ ਬਾਰੇ ਅਤੇ ਪ੍ਰਿੰਸ ਚਾਰਲਸ ਅਤੇ ਡਿਆਨਾ ਦੇ ਤਲਾਕ ਬਾਰੇ ਪਹਿਲਾਂ ਹੀ ਪੇਸ਼ੀਨਗੋਈਆਂ ਕਰ ਦਿੱਤੀਆਂ ਸਨ। ਅਸਲ ਵਿੱਚ ਵੱਡੇ ਜੋਤਸ਼ੀਆਂ ਨੂੰ ਗੱਪ ਵੀ ਵੱਡੇ ਹੀ ਮਾਰਨੇ ਪੈਂਦੇ ਹਨ। ਵੈਸੇ ਉਸਨੂੰ ਚਾਹੀਦਾ ਹੈ ਕਿ ਟਾਈਮਜ਼ ਆਫ਼ ਇੰਡੀਆ ਵਿੱਚ ਪ੍ਰਕਾਸ਼ਿਤ ਆਪਣੀ ਪਿਛਲੇ ਸਾਲ ਵਾਲੀ ਭਵਿੱਖਬਾਣੀ ਦਾ ਹਸ਼ਰ ਵੇਖਕੇ ਅਗਾਂਹ ਨੂੰ ਗੱਪ ਮਾਰਨੇ ਬੰਦ ਦੇਵੇ। ਉਸਦੀ ਭਵਿੱਖਬਾਣੀ ਸੀ-

*2010 ਤੱਕ ਕੇਂਦਰ ਵਿੱਚ ਭਾਰਤੀ ਜਨਤਾ ਪਾਰਟੀ ਹੀ ਰਾਜ ਕਰੇਗੀ। ਰਾਹੁਲ ਅਤੇ ਪ੍ਰਿਯੰਕਾ ਗਾਂਧੀ ਦਾ ਕੋਈ ਰਾਜਸੀ ਭਵਿੱਖ ਨਹੀਂ।*

ਇਸਤੋਂ ਬਿਨਾਂ ਕਿਸੇ ਵੀ ਜੋਤਸ਼ੀ ਨੇ ਇਹ ਨਹੀਂ ਭਵਿੱਖਬਾਣੀ ਕੀਤੀ ਕਿ ਸੋਨੀਆ ਭਾਰਤ ਦੀ ਪ੍ਰਧਾਨ ਮੰਤਰੀ ਦਾ ਆਹੁਦਾ ਛੱਡ ਦੇਵੇਗੀ ਅਤੇ ਮਨਮੋਹਨ ਸਿੰਘ ਪ੍ਰਧਾਨ ਮੰਤਰੀ ਬਣੇਗਾ। ਪਰ ਅਫਸੋਸ ਕਿ ਵਾਰ ਵਾਰ ਗਲਤ ਸਿੱਧ ਹੋਣ ਦੇ ਬਾਵਜੂਦ ਵੀ ਭਾਰਤੀ ਲੋਕ ਇਹਨਾਂ ਜੋਤਸ਼ੀਆਂ ਦੇ ਊਟ ਪਟਾਂਗ ਦਾਹਵਿਆਂ 'ਤੇ ਵਿਸ਼ਵਾਸ ਕਰਦੇ ਹਨ ਅਤੇ ਭਾਰਤ ਦੇ ਉੱਚ ਕੋਟੀ ਦੇ ਅਖਬਾਰ ਰਸਾਲੇ ਇਹਨਾਂ ਦੁਆਰਾ ਲਿਖੀਆਂ ਜਾਂਦੀਆਂ ਭਵਿੱਖਬਾਣੀਆਂ ਅਤੇ ਰਾਸ਼ੀਫਲਾਂ ਨੂੰ ਛਾਪਦੇ ਹਨ। ਕੀ ਇਹ ਹੁਣ ਬੰਦ ਨਹੀਂ ਹੋਣਾ ਚਾਹੀਦਾ?

## ਖੁਸ਼ਵੰਤ ਸਿੰਘ ਅਜੇ ਵੀ ਜਿੰਦਾ ਹੈ

ਉਘੇ ਲੇਖਕ ਅਤੇ ਪੱਤਰਕਾਰ ਖੁਸ਼ਵੰਤ ਸਿੰਘ ਆਪਣੀਆਂ ਲਿਖਤਾਂ ਰਾਹੀਂ ਤਾਂ ਜੋਤਿਸ਼ ਵਰਗੀਆਂ ਫਜ਼ੂਲ ਚੀਜਾਂ ਦਾ ਖੰਡਨ ਕਰਦੇ ਹੀ ਰਹਿੰਦੇ ਹਨ, ਉਹਨਾਂ ਨੇ ਹੁਣ ਤੀਕ ਜਿਉਂਦੇ ਰਹਿਕੇ ਇੱਕ ਵੱਡੇ ਜੋਤਿਸ਼ੀ ਨੂੰ ਅਮਲੀ ਰੂਪ ਵਿੱਚ ਵੀ ਗਲਤ ਸਿੱਧ ਕਰ ਦਿੱਤਾ ਹੈ। ਅਖਬਾਰਾਂ ਵਿੱਚ ਛਪਦੇ ਆਪਣੇ ਰੈਗੂਲਰ ਕਾਲਮ 'ਨਾ ਕਾਹੂ ਸੇ ਦੋਸਤੀ, ਨਾ ਕਾਹੂ ਸੇ ਬੈਰ' ਵਿੱਚ ਉਹ ਦਸਦੇ ਹਨ -

*30 ਕੁ ਸਾਲ ਪਹਿਲਾਂ ਪ੍ਰਸਿੱਧ ਭ੍ਰਿਗੂ ਸੰਹਿਤਾ ਹੁਸ਼ਿਆਰਪੁਰ ਵਾਲੇ ਪੰਡਿਤ ਕੁੰਦਨ ਲਾਲ ਬੰਬਈ ਵਿਖੇ ਮੇਰੇ ਘਰ ਪਧਾਰੇ ਸਨ। ਉਹਨਾਂ ਨੇ ਆਪਣੇ ਨਾਲ ਲਿਆਂਦੀ ਪੁਸਤਕ ਵਿਚੋਂ ਮੇਰਾ ਭਵਿੱਖ ਦੱਸਿਆ ਸੀ ਜਿਸ ਬਾਰੇ ਮੈਂ 7 ਅਕਤੂਬਰ 1973 ਦੇ 'ਇਲੈਸਟ੍ਰੇਟਿਡ ਵੀਕਲੀ ਆਫ਼ ਇੰਡੀਆ' ਰਸਾਲੇ ਵਿੱਚ ਵੀ ਲਿਖਿਆ ਸੀ। ਹੋਰ ਗੱਲਾਂ ਤੋਂ ਇਲਾਵਾ ਉਨ੍ਹਾਂ ਨੇ ਇਹ ਭਵਿੱਖਬਾਣੀ ਵੀ ਕੀਤੀ ਸੀ ਕਿ ਮੈਂ 1999 ਤੱਕ ਜੀਵਿਤ ਰਹਾਂਗਾ ਅਤੇ ਨਵੀਂ ਸਦੀ ਸ਼ੁਰੂ ਹੋਣ ਤੋਂ ਕੁਝ ਮਹੀਨੇ ਪਹਿਲਾਂ ਮੇਰੀ ਮੌਤ ਹੋ ਜਾਵੇਗੀ। ਉਨ੍ਹਾਂ ਦੀ ਇਹ ਭਵਿੱਖਬਾਣੀ ਚਾਰ ਸਾਲ ਦੇ ਫਰਕ ਨਾਲ ਮੇਰੇ ਕੋਲੋਂ ਹਾਰ ਚੁੱਕੀ ਹੈ।*

*ਪੰਡਿਤ ਕੁੰਦਨ ਲਾਲ ਜੀ ਜੇ ਤੁਸੀਂ ਜਿਉਂਦੇ ਹੋ ਤਾਂ ਮਿਹਰਬਾਨੀ ਕਰਕੇ ਆਪਣੇ ਭ੍ਰਿਗੂ ਸੰਹਿਤਾ ਵਿੱਚ ਲਾਜ਼ਮੀ ਸੁਧਾਰ ਕਰ ਲਵੋ।*

## ਜੋਤਿਸ਼ ਪੜ੍ਹਾਉਣ ਬਾਰੇ ਸੁਪਰੀਮ ਕੋਰਟ ਦਾ ਫੈਸਲਾ

5 ਮਈ 2004 ਨੂੰ ਦਿੱਤੇ ਇੱਕ ਫੈਸਲੇ ਵਿੱਚ ਸੁਪਰੀਮ ਕੋਰਟ ਨੇ ਕਾਲਜਾਂ, ਯੂਨੀਵਰਸਿਟੀਆਂ ਵਿੱਚ ਜੋਤਿਸ਼ ਦੀ ਪੜ੍ਹਾਈ ਕਰਵਾਏ ਜਾਣ ਖਿਲਾਫ ਕੀਤੀ ਗਈ ਅਪੀਲ ਰੱਦ ਕਰ ਦਿੱਤੀ। ਇਹ ਪਟੀਸ਼ਨ ਭਾਰਤ ਦੇ ਉੱਘੇ ਵਿਗਿਆਨੀ ਪੀ. ਐਮ. ਭਾਰਗਵ ਅਤੇ ਉਸਦੇ ਦੋ ਸਾਥੀਆਂ ਵੱਲੋਂ ਕੀਤੀ ਗਈ ਸੀ।

ਇਸ ਬਾਰੇ ਟਿੱਪਣੀ ਕਰਦੇ ਹੋਏ ਉੱਘੇ ਤਰਕਸ਼ੀਲ ਚਿੰਤਕ ਡਾ. ਸੁਰਿੰਦਰ ਅਜਨਾਤ ਲਿਖਦੇ ਹਨ ਕਿ 'ਜਦੋਂ ਤੋਂ ਸੁਪਰੀਮ ਕੋਰਟ ਦਾ ਇਹ ਫੈਸਲਾ ਆਇਆ ਹੈ ਜੋਤਿਸ਼ੀ ਅਤੇ ਜੋਤਿਸ਼ ਵਿੱਚ ਵਿਸ਼ਵਾਸ ਰੱਖਣ ਵਾਲੇ ਬਹੁਤ ਖੁਸ਼ ਹਨ। ਉਨ੍ਹਾਂ ਦੀ ਖੁਸ਼ੀ ਨਾਲ ਕਿਸੇ ਨੂੰ ਈਰਖਾ ਨਹੀਂ ਹੋਣੀ ਚਾਹੀਦੀ ਪਰ ਉਹ ਜਿਵੇਂ ਜੋਤਿਸ਼ ਵਿੱਚ ਝੂਠ ਬੋਲਦੇ

ਹਨ, ਉਵੇਂ ਹੀ ਸੁਪਰੀਮ ਕੋਰਟ ਦੇ ਫੈਸਲੇ ਬਾਬਤ ਆਪਣੇ ਪੱਖ ਵਿੱਚ ਝੂਠਾ ਪ੍ਰਚਾਰ ਕਰਕੇ ਆਮ ਜਨਤਾ ਨੂੰ ਗੁੰਮਰਾਹ ਕਰ ਰਹੇ ਹਨ। ਉਹ ਕਹਿ ਰਹੇ ਹਨ ਕਿ ਜੋਤਿਸ਼ ਵਿਗਿਆਨ ਹੈ ਅਤੇ ਹੁਣ ਤਾਂ ਸੁਪਰੀਮ ਕੋਰਟ ਨੇ ਵੀ ਇਸਤੇ ਮੋਹਰ ਲਾ ਦਿੱਤੀ ਹੈ।

ਇਹ ਕੋਰਾ ਝੂਠ ਹੈ ਕਿਉਂਕਿ ਸੁਪਰੀਮ ਕੋਰਟ ਨੇ ਇਹ ਫਤਵਾ ਨਹੀਂ ਦਿੱਤਾ ਕਿ ਜੋਤਿਸ਼ ਵਿਗਿਆਨ ਹੈ। ਅਸਲ ਵਿੱਚ ਕੋਰਟ ਅੱਗੇ ਮੁੱਦਾ ਇਹ ਸੀ ਕਿ ਕੀ ਕੋਰਟ ਵੱਲੋਂ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੇ ਫੈਸਲੇ ਵਿੱਚ ਦਖਲਅੰਦਾਜ਼ੀ ਕਰਦਿਆਂ ਇਸਨੂੰ ਪੜ੍ਹਾਉਣ ਤੋਂ ਰੋਕਿਆ ਜਾਵੇ ਜਾਂ ਨਾ।

ਅਪੀਲ ਵਿੱਚ ਕਿਹਾ ਗਿਆ ਸੀ ਕਿ ਇਸ ਗੈਰ ਵਿਗਿਆਨਕ ਵਿਸ਼ੇ ਨੂੰ ਪੜ੍ਹਾਉਣ ਤੋਂ ਰੋਕਿਆ ਜਾਣਾ ਚਾਹੀਦਾ ਹੈ। ਸਰਕਾਰ ਨੇ ਵੀ ਜੋਤਿਸ਼ ਨੂੰ ਵਿਗਿਆਨ ਸਿੱਧ ਨਹੀਂ ਕੀਤਾ। ਸਗੋਂ ਇਹ ਕਿਹਾ ਜੇ ਜੋਤਿਸ਼ ਵਿਗਿਆਨ ਨਹੀਂ ਤਾਂ ਸਾਹਿਤ ਜਾਂ ਕਵਿਤਾ, ਸੰਗੀਤ ਆਦਿ ਕਿਹੜਾ ਵਿਗਿਆਨ ਹਨ। ਜੇ ਇਹਨਾਂ ਦੇ ਵਿਗਿਆਨ ਨਾ ਹੋਣ ਤੇ ਵੀ ਲੋਕ ਇਹਨਾਂ ਨੂੰ ਪੜ੍ਹਦੇ ਹਨ ਤਾਂ ਉਸੇ ਤਰ੍ਹਾਂ ਜੋਤਿਸ਼ ਵੀ ਪੜ੍ਹਨ ਦੀ ਇਜਾਜਤ ਦੇਣੀ ਚਾਹੀਦੀ ਹੈ। ਯੂ. ਜੀ. ਸੀ. ਵੱਲੋਂ ਦਿੱਤੇ ਗਏ ਹਲਫਨਾਮੇ ਵਿੱਚ ਉਹਨਾਂ ਲਿਖਿਆ ਕਿ 'ਇੱਕ ਆਜਾਦ ਅਤੇ ਬਹੁਰੰਗੇ ਸਮਾਜ ਵਿੱਚ ਜਿਥੋਂ ਤੱਕ ਸੰਭਵ ਹੋਵੇ, ਸਿਖਿਆ ਨੂੰ ਸਾਰੇ ਨਜ਼ਰੀਏ ਲੋਕਾਂ ਤੀਕ ਪਹੁੰਚਾਉਣੇ ਚਾਹੀਦੇ ਹਨ।' ਸਰਕਾਰ ਨੇ ਇਹ ਵੀ ਕਿਹਾ ਕਿ ਜੋ ਜੋਤਿਸ਼ ਪੜ੍ਹਨਾ ਚਾਹੁੰਣਗੇ, ਉਹ ਇਸਨੂੰ ਪੜ੍ਹ ਲੈਣਗੇ ਕਿਉਂਕਿ ਅਸੀਂ ਇਸਨੂੰ ਲਾਜ਼ਮੀ ਘੋਸ਼ਿਤ ਨਾ ਕਰਕੇ ਸਿਰਫ ਚੋਣਵਾਂ ਵਿਸ਼ਾ ਹੀ ਬਣਾਇਆ ਹੈ।

ਸੁਪਰੀਮ ਕੋਰਟ ਨੇ ਸਰਕਾਰ ਦੀਆਂ ਇਹਨਾਂ ਦਲੀਲਾਂ ਨੂੰ ਮੰਨਦਿਆਂ ਹੋਇਆਂ ਫੈਸਲਾ ਦਿੱਤਾ ਹੈ ਕਿ ਜੋਤਿਸ਼ ਦੂਜੇ ਚੋਣਵੇਂ ਵਿਸ਼ਿਆਂ ਵਾਂਗ ਇੱਕ ਵਿਸ਼ਾ ਮਾਤਰ ਹੈ ਇਸ ਲਈ ਜੇਕਰ ਇਸਨੂੰ ਕੋਈ ਆਪਣੀ ਇੱਛਾ ਨਾਲ ਪੜ੍ਹਨਾ ਚਾਹੁੰਦਾ ਹੈ ਤਾਂ ਉਸਨੂੰ ਰੋਕਿਆ ਨਹੀਂ ਜਾ ਸਕਦਾ। ਬੱਸ ਐਨੀ ਹੀ ਗੱਲ ਹੈ ਅਤੇ ਇਸ ਵਿੱਚ ਕੋਰਟ ਨੇ ਕਿਧਰੇ ਵੀ ਜੋਤਿਸ਼ ਦੀ ਵਿਗਿਆਨ ਨਹੀਂ ਠਹਿਰਾਇਆ।

ਸਾਨੂੰ ਸੁਪਰੀਮ ਕੋਰਟ ਦੇ ਇਸ ਫੈਸਲੇ ਦੀ ਸਚਾਈ ਤੋਂ ਭਲੀ ਭਾਂਤ ਜਾਣੂ ਹੋਣਾ ਚਾਹੀਦਾ ਹੈ ਅਤੇ ਜੋਤਸ਼ੀਆਂ ਅਤੇ ਉਹਨਾਂ ਦੇ ਸਮਰਥਕਾਂ ਦੇ ਝੂਠੇ ਪ੍ਰਚਾਰ ਤੋਂ ਗੁੰਮਰਾਹ ਨਹੀਂ ਹੋਣਾ ਚਾਹੀਦਾ।'

ਜਿਵੇਂ ਕਿ ਡਾ. ਅਜਨਾਤ ਹੋਰਾਂ ਨੇ ਟਿੱਪਣੀ ਕੀਤੀ ਹੈ ਉਹਨਾਂ ਦੀ ਇਹ ਗੱਲ ਤਾਂ ਠੀਕ ਹੈ ਕਿ ਕੋਰਟ ਨੇ ਇਹ ਫੈਸਲਾ ਦਿੰਦੇ ਵਕਤ ਮੁੱਖ ਨੁਕਤਾ ਇਸ ਗੱਲ ਨੂੰ ਬਣਾਇਆ ਕਿ ਜੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਕਿਸੇ ਵਿਸ਼ੇ ਨੂੰ ਚੋਣਵੇਂ ਵਿਸ਼ੇ ਵਜੋਂ ਪੜ੍ਹਾਉਣ ਦਾ ਵਿਧੀਵਤ ਫੈਸਲਾ ਕਰਦਾ ਹੈ ਤਾਂ ਕੋਰਟ ਨੂੰ ਇਸ ਨੂੰ ਰੋਕਣ ਦੇ ਹੁਕਮ ਨਹੀਂ ਜਾਰੀ ਕਰਨੇ ਚਾਹੀਦੇ। ਪਰ ਫੈਸਲੇ ਦੀਆਂ ਕੁਝ ਹੋਰ ਲਾਈਨਾਂ ਤੋਂ ਜਸਟਿਸ ਮਾਥੁਰ ਦੇ ਮਨ ਵਿੱਚ ਜੋਤਿਸ਼ ਪ੍ਰਤੀ ਪਏ ਨਰਮ ਗੋਸ਼ੇ ਦੀ ਝਲਕ ਵੀ ਮਿਲਦੀ ਹੈ ਜਿਨ੍ਹਾਂ ਵਿੱਚ ਉਸਨੇ ਲਿਖਿਆ ਕਿ ਜੋਤਿਸ਼ ਕਿਉਂਕਿ ਸੂਰਜ, ਚੰਦ, ਗ੍ਰਹਿਾਂ ਅਤੇ ਹੋਰ ਅਸਮਾਨੀ ਪਿੰਡਾਂ ਦੇ ਅਧਿਐਨ ਨੂੰ ਆਪਣਾ ਆਧਾਰ ਬਣਾਉਂਦਾ ਹੈ ਅਤੇ ਜੋਤਿਸ਼ੀ ਬਹੁਤ ਪੁਰਾਣੇ ਸਮੇਂ ਵਿੱਚ ਵੀ ਤਾਰਿਆਂ ਆਦਿ ਦਾ ਅਧਿਐਨ ਕਰਦੇ ਰਹੇ ਇਸ ਲਈ ਕਿਸੇ ਹੱਦ ਤੀਕ ਇਹ ਵਿਗਿਆਨ ਦੀ ਪੜ੍ਹਾਈ ਵੀ ਹੈ। ਆਪਣੇ ਇਸੇ ਨਜ਼ਰੀਏ ਕਾਰਣ ਜੱਜਾਂ ਨੇ ਪਟੀਸ਼ਨਰਾਂ ਵੱਲੋਂ ਉਠਾਏ ਇਸ ਨੁਕਤੇ ਨੂੰ ਨਜ਼ਰਅੰਦਾਜ ਕਰ ਦਿੱਤਾ ਕਿ ਜੋਤਿਸ਼ ਦੀ ਪੜ੍ਹਾਈ ਸੰਵਿਧਾਨ ਦੀ ਧਾਰਾ 51-ਏ ਦੀ ਉਲੰਘਣਾ ਹੈ, ਕਿਉਂਕਿ ਧਾਰਾ 51 ਏ ਅਨੁਸਾਰ ਅੰਧਵਿਸ਼ਵਾਸਾਂ ਨੂੰ ਖਤਮ ਕਰਕੇ ਵਿਗਿਆਨਕ ਨਜ਼ਰੀਆ ਵਿਕਸਿਤ ਕਰਨਾ ਹਰ ਨਾਗਰਿਕ ਦੀ ਮੁਢਲੀ ਜ਼ੁੰਮੇਵਾਰੀ ਹੈ।

ਖੈਰ ਜੱਜਾਂ ਨੇ ਤਾਂ ਆਪਣਾ ਫੈਸਲਾ ਦੇ ਦਿੱਤਾ। ਹੁਣ ਲੋੜ ਹੈ ਕਿ ਇਸਦੇ ਖਿਲਾਫ ਲੜਾਈ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵਰਗੇ ਅਦਾਰਿਆਂ ਵਿੱਚ ਲੜੀ ਜਾਵੇ ਜਿੱਥੇ ਕਿ ਪਿਛਲੀ ਸਰਕਾਰ ਨੇ ਆਪਣੇ ਬੰਦੇ ਭਰਤੀ ਕਰਕੇ ਅਜਿਹੇ ਫੈਸਲੇ ਕਰਵਾਏ ਸਨ। ਉੱਚ ਸਿਖਿਆ ਦੇ ਅਦਾਰਿਆਂ ਵਿੱਚ ਜੋਤਿਸ਼ ਵਰਗੇ ਵਿਸ਼ੇ ਸ਼ੁਰੂ ਕਰਕੇ ਵਿਦਿਆਰਥੀਆਂ ਦੀ ਸੋਚ ਨੂੰ ਗੰਧਲਾਉਣਾ ਸੰਘ ਪਰਿਵਾਰ ਦੇ ਅਜੰਡੇ ਤਹਿਤ ਹੀ ਹੋ ਰਿਹਾ ਸੀ। ਇਸ ਗਲਤ ਫੈਸਲੇ ਨੂੰ ਤੁਰੰਤ ਉਲਟਾਏ ਜਾਣ ਦੀ ਲੋੜ ਹੈ।

---

### ਜੋਸ਼ੀ ਸਾਹਿਬ ! ਤੁਹਾਡੇ ਜੋਤਸ਼ੀਆਂ ਨੇ ਤੁਹਾਡੀ ਹਾਰ ਬਾਰੇ ਕਿਉਂ ਨਾ ਦੱਸਿਆ

ਲੋਕਾਂ ਨੇ ਮਨੁੱਖੀ ਸਾਧਨਾਂ ਬਾਰੇ ਮੰਤਰੀ ਅਤੇ ਭਾਜਪਾ ਦੇ ਵੱਡੇ ਆਗੂ ਮੁਰਲੀ ਮਨੋਹਰ ਜੋਸ਼ੀ ਨੂੰ ਇਹਨਾਂ ਲੋਕ ਸਭਾ ਚੋਣਾਂ ਵਿੱਚ ਮੂਧੇ ਮੂੰਹ ਸੁੱਟ ਦਿੱਤਾ। ਯਾਦ ਰਹੇ ਇਹ ਮੁਰਲੀ ਮਨੋਹਰ ਜੋਸ਼ੀ ਉਹ ਮੰਤਰੀ ਸੀ ਜੋ ਜੋਤਿਸ਼ ਨੂੰ ਵਿਗਿਆਨ ਕਹਿੰਦਾ ਸੀ ਅਤੇ ਯੂਨੀਵਰਸਿਟੀਆਂ ਦੇ ਸਿਲੇਬਸਾਂ ਵਿੱਚ ਜੋਤਿਸ਼ ਨੂੰ ਵਿਸ਼ੇ ਵਜੋਂ ਸ਼ਾਮਲ ਕਰਵਾ ਰਿਹਾ ਸੀ। ਪਰ ਜੋਤਿਸ਼ ਦੇ ਐਡੇ ਵੱਡੇ ਪੈਰੋਕਾਰ ਨੂੰ ਕੋਈ ਜੋਤਿਸ਼ੀ ਇਹ ਨਾ ਦੱਸ ਸਕਿਆ ਕਿ ਇਸ ਹਲਕੇ ਵਿਚੋਂ ਉਸਦੀ ਹਾਰ ਹੋ ਜਾਣੀ ਹੈ।

ਇਸੇ ਸਰਕਾਰ ਦਾ ਇੱਕ ਹੋਰ ਮੰਤਰੀ ਸੰਜੇ ਪਾਸਵਾਨ ਆਪਣੇ ਆਪ ਨੂੰ ਤਾਂਤਰਿਕ ਸ਼ਕਤੀਆਂ ਦਾ ਮਾਲਕ ਮੰਨਦਾ ਸੀ ਅਤੇ ਕੁਝ ਸਮਾਂ ਪਹਿਲਾਂ ਬਿਹਾਰ ਵਿੱਚ ਉਸਨੇ ਤਾਂਤਰਿਕਾਂ/ਓਝਿਆਂ ਦਾ ਇੱਕ ਵੱਡਾ ਸੰਮੇਲਨ ਵੀ ਕਰਵਾਇਆ ਸੀ। ਪਰ ਇਹਨਾਂ ਚੋਣਾਂ ਦੌਰਾਨ ਉਸਦੀਆਂ ਇਹਨਾਂ ਤਾਂਤਰਿਕ ਸ਼ਕਤੀਆਂ ਦੀ ਵੀ ਫੂਕ ਨਿਕਲ ਗਈ ਅਤੇ ਉਹ ਵੀ ਆਪਣੇ ਹਲਕੇ ਵਿਚੋਂ ਬੁਰੀ ਤਰ੍ਹਾਂ ਹਾਰ ਗਿਆ।

---



# ਧਰਮ ਮਨੁੱਖਾਂ ਨੂੰ ਤੋੜਦਾ ਹੈ - ਅਬਦੁਲ ਭਾਈ ਵੱਕਾਨੀ

*ਅਬਦੁਲ ਭਾਈ ਵੱਕਾਨੀ ਦੇਸ਼ ਭਰ 'ਚ ਸਰਗਰਮ ਮਾਨਵਵਾਦੀ/ਤਰਕਸ਼ੀਲ ਸੰਗਠਨਾਂ ਦੇ ਸਰਗਰਮ ਆਗੂਆਂ ਵਿਚੋਂ ਇਕ ਅਜਿਹੀ ਸਖਸ਼ੀਅਤ ਦਾ ਨਾਮ ਹੈ ਜਿਹੜਾ ਪਿਛਲੇ ਲੰਬੇ ਸਮੇਂ ਤੋਂ ਆਪਣੇ ਬਲਬੂਤੇ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ ਵਿਚ ਜੁਟਿਆ ਹੋਇਆ ਹੈ। ਬਠਿੰਡਾ ਵਿਖੇ ਹੋਈ ਤਰਕਸ਼ੀਲ ਸੰਗਠਨਾਂ ਦੀ ਕੌਮੀ ਕਾਨਫਰੰਸ ਦੌਰਾਨ ਸ਼੍ਰੀ ਰਾਮ ਸਵਰਨ ਵੱਲੋਂ ਉਹਨਾਂ ਨਾਲ ਕੀਤੀ ਮੁਲਾਕਾਤ ਦੇ ਅੰਸ਼ ਪਾਠਕਾਂ ਦੀ ਦਿਲਚਸਪੀ ਲਈ ਪੇਸ਼ ਹਨ।*

*? ਆਪਣੇ ਬਾਰੇ ਕੁਝ ਜਾਣਕਾਰੀ ਦਿਓ।*

- ਮੇਰਾ ਪੂਰਾ ਨਾਮ ਅਬਦੁਲ ਭਾਈ ਹੁਸੈਨ ਭਾਈ ਵੱਕਾਨੀ ਹੈ। ਮੈਂ ਸਾਇੰਸ ਦਾ ਅਧਿਆਪਕ ਹੋਣ ਦੇ ਨਾਲ ਨਾਲ ਸੈਕੰਡਰੀ ਸਕੂਲ ਦਾ ਸੇਵਾ-ਮੁਕਤ ਪ੍ਰਿੰਸੀਪਲ ਹਾਂ। ਪਿਛਲੇ ਲੰਬੇ ਸਮੇਂ ਤੋਂ ਮਾਨਵਤਾ ਪੱਖੀ ਲਹਿਰ ਲਈ ਕੰਮ ਕਰ ਰਿਹਾ ਹਾਂ।

*? ਤੁਸੀਂ ਕਿਹੜੀ ਸੰਸਥਾਵਾਂ ਨਾਲ ਜੁੜੇ ਹੋ।*

- ਮੈਂ ਗੁਜਰਾਤ ਸੱਤਿਆ ਸ਼ੋਧਕ ਸਭਾ ਤੇ ਗੁਜਰਾਤ ਰੈਸ਼ਨੇਲਿਸਟ ਐਸੋਸੀਏਸ਼ਨ ਨਾਲ ਜੁੜ ਕੇ ਸੱਚ ਦੇ ਪ੍ਰਚਾਰ ਵਿਚ ਜੁਟਿਆ ਹਾਂ। ਦੋਵੇਂ ਸੰਸਥਾਵਾਂ ਗੁਜਰਾਤ ਵਿਚ ਵਿਗਿਆਨਕ/ਅਗਾਂਹਵਧੂ ਸੋਚ ਦੇ ਪਾਸਾਰ ਲਈ ਜਾਣੀਆਂ ਜਾਂਦੀਆਂ ਹਨ।

*? ਤੁਹਾਨੂੰ ਇਸ ਖੇਤਰ ਵਿਚ ਕੰਮ ਕਰਨ ਦੀ ਪ੍ਰੇਰਨਾ ਕਿੱਥੋਂ ਮਿਲੀ।*

- ਮੇਰੇ ਮਾਤਾ ਜੀ ਮੇਰੇ ਪਹਿਲੇ ਪ੍ਰੇਰਨਾ ਸਰੋਤ ਸਨ। ਉਨ੍ਹਾਂ ਉਪਰ ਮੇਰੇ ਨਾਨਾ ਜੀ ਦੇ ਰੈਸ਼ਨੇਲਿਸਟ ਵਿਚਾਰਾਂ ਦਾ ਗੂੜ੍ਹਾ ਪ੍ਰਭਾਵ ਸੀ।

*? ਤੁਸੀਂ ਕਿਸ ਉਦੇਸ਼ ਨੂੰ ਲੈ ਕੇ ਕੰਮ ਕਰਦੇ ਹੋ।*

- ਮੈਂ ਕੌਮੀ ਏਕਤਾ, ਅੰਧਵਿਸ਼ਵਾਸ਼ਾਂ ਦੇ ਖਾਤਮੇ, ਚਮਤਕਾਰਾਂ ਦਾ ਪਰਦਾਫਾਸ਼ ਕਰਨ ਤੇ ਕਰਾਮਾਤ ਕਰਨ ਵਾਲਿਆਂ ਦੇ ਦੰਭ ਨੂੰ ਨੰਗਾ ਕਰਨ ਲਈ ਕੰਮ ਕਰਦਾ ਹਾਂ।

*? ਤੁਹਾਡਾ ਕਰਾਮਾਤ ਕਰਨ ਵਾਲਿਆਂ ਲਈ ਕੀ ਚੈਲਿੰਜ ਹੈ।*

- ਇਹੋ ਕਿ ਦੁਨੀਆਂ ਦਾ ਕੋਈ ਵੀ ਵਿਅਕਤੀ ਆਪਣੀ ਗੈਬੀ ਸ਼ਕਤੀ ਸਿੱਧ ਕਰਕੇ ਮੇਰੇ ਵੱਲੋਂ ਰੱਖਿਆ ਇਨਾਮ ਜਿੱਤ ਸਕਦਾ ਹੈ। ਮੇਰੀ ਚੁਣੌਤੀ ਤੇ ਇਨਾਮ ਤਿੰਨ ਤਰ੍ਹਾਂ ਦਾ ਹੈ। ਪਹਿਲਾ : ਮੇਰਾ ਚੁਣੌਤੀ ਸਿੱਧ ਕਰਨ ਵਾਲਿਆਂ ਨੂੰ ਪੰਜ ਲੱਖ ਰੁਪਏ ਦਾ ਇਨਾਮ ਹੈ। ਦੂਸਰਾ: ਵੀਹ ਲੱਖ ਰੁਪਏ ਦੀ ਜਾਇਦਾਦ ਦਾ ਇਨਾਮ ਹੈ। ਤੀਸਰਾ : ਚੁਣੌਤੀ ਵਿਚ ਜੇਕਰ ਮੈਂ ਹਾਰ ਗਿਆ ਤਾਂ ਆਪਣੀ ਗਰਦਨ ਕਟਵਾ ਦਿਆਂਗਾ।

*? ਚਮਤਕਾਰਾਂ ਦਾ ਪਰਦਾਫਾਸ਼ ਕਰਨ ਲਈ ਤੁਸੀਂ ਕਿਸ ਤਰ੍ਹਾਂ ਦੀ ਸਰਗਰਮੀ ਕਰਦੇ ਹੋ।*

- ਆਪਣੇ ਇਸ ਉਦੇਸ਼ ਦੀ ਪੂਰਤੀ ਲਈ ਮੈਂ ਵੱਖ ਵੱਖ ਥਾਵਾਂ ਤੇ ਜਾਂ ਕੇ ਪ੍ਰੋਗਰਾਮ ਕਰਦਾ ਹਾਂ। ਹੁਣ ਤੱਕ ਮੈਂ ਆਪਣੇ ਰਾਜ ਗੁਜਰਾਤ ਵਿਚ ਅਜਿਹੇ 2,000 ਪ੍ਰੋਗਰਾਮ ਤੇ ਦੇਸ਼ ਦੇ 18 ਰਾਜਾਂ ਵਿਚ 500 ਪ੍ਰੋਗਰਾਮ ਕਰ ਚੁੱਕਾ ਹਾਂ। ਮੈਂ ਆਪਣੇ ਪ੍ਰੋਗਰਾਮਾਂ ਵਿਚ ਜਿੱਥੇ ਅਖੌਤੀ ਬਾਬਿਆਂ ਵੱਲੋਂ ਕੀਤੀਆਂ ਜਾਂਦੀਆਂ ਕਰਾਮਾਤਾਂ ਪਿੱਛੇ ਕੰਮ ਕਰਦੇ ਵਿਗਿਆਨਕ ਕਾਰਨਾਂ ਤੇ ਹੇਰਾਫੇਰੀ ਨੂੰ ਸਪੱਸ਼ਟ ਕਰਦਾ ਹਾਂ ਉਥੇ ਲੋਕਾਂ ਵੱਲੋਂ ਉਠਾਏ/ਕੀਤੇ ਸੁਆਲਾਂ ਦੇ ਜੁਆਬ ਵੀ ਦਿੰਦਾ ਹਾਂ।

*? ਲੋਕਾਂ ਨੂੰ ਅੰਧਵਿਸ਼ਵਾਸ਼ਾਂ ਵਿਚੋਂ ਕੱਢਣ ਲਈ ਹੋਰ ਕੀ ਸਰਗਰਮੀ ਕਰਦੇ ਹੋ।*

- ਗੁਜਰਾਤ ਵਿੱਚ ਦੇਸ਼ ਦੇ ਹੋਰਨਾਂ ਰਾਜਾਂ ਵਾਂਗ ਹੇਠਲੇ ਪੱਧਰ ਤੱਕ ਵਹਿਮਾਂ ਭਰਮਾਂ, ਅੰਧਵਿਸ਼ਵਾਸ਼ਾਂ ਦੀ ਸਮੱਸਿਆ ਹੈ। ਆਪਣੀਆਂ ਛੋਟੀਆਂ-ਮੋਟੀਆਂ ਸਮੱਸਿਆਵਾਂ ਅਤੇ ਮਾਨਸਿਕ ਰੋਗਾਂ ਦੇ ਸ਼ਿਕਾਰ ਵਿਅਕਤੀ ਆਮ ਮਨੁੱਖਾਂ ਦੇ ਵਿਵਹਾਰ ਤੋਂ ਉਲਟ ਵਿਵਹਾਰ ਕਰਦੇ ਹਨ ਤਾਂ ਇਹ ਮੰਨ ਲਿਆ ਜਾਂਦਾ ਹੈ ਕਿ ਇਸ ਵਿਚ ਜਿੰਨਾਤ ਆ ਗਿਆ ਹੈ। ਇਸ ਤਰ੍ਹਾਂ ਦੀ ਹਾਲਤ ਵਿਚ ਰੋਗੀ ਲੋਕ ਸਿਰ ਮਾਰਨ, ਨੱਚਣ ਦੀਆਂ ਹਰਕਤਾਂ ਵੀ ਕਰਦੇ ਹਨ। ਅਗਿਆਨਤਾ 'ਚ ਫਸੇ ਲੋਕ ਅਜਿਹੇ ਰੋਗੀਆਂ ਦੇ ਇਲਾਜ ਲਈ ਡਾਕਟਰਾਂ ਕੋਲ ਜਾਣ ਦੀ ਬਜਾਏ ਪੀਰ, ਫਕੀਰਾਂ ਪਾਸ ਜਾਂਦੇ ਹਨ। ਅਸੀਂ ਆਪਣੇ ਸੰਪਰਕ 'ਚ ਆਉਣ ਤੇ ਸਾਰੀ ਹਾਲਤ ਸਮਝਾਕੇ ਰੋਗੀਆਂ ਨੂੰ ਡਾਕਟਰਾਂ ਪਾਸ ਭੇਜਦੇ ਹਾਂ।

*? ਆਤਮਾ-ਪ੍ਰਮਾਤਮਾ ਬਾਰੇ ਤੁਹਾਡਾ ਕੀ ਨਜ਼ਰੀਆ ਹੈ।*

- ਆਪਣੇ ਵਿਰਸੇ 'ਚੋਂ ਮਿਲੇ ਪ੍ਰਭਾਵ ਅਤੇ ਸਾਇੰਸ ਦਾ ਵਿਦਿਆਰਥੀ ਹੁੰਦਿਆਂ ਮੈਨੂੰ ਇਸ ਸੱਚਾਈ ਦਾ ਅਹਿਸਾਸ ਹੋ ਗਿਆ ਸੀ ਕਿ ਆਤਮਾ-ਪ੍ਰਮਾਤਮਾ ਦੀ ਕੋਈ ਹੋਂਦ ਨਹੀਂ ਹੈ। ਬਾਕੀ ਅਮਲ ਤੇ ਤਜਰਬੇ ਵਿਚੋਂ ਸਥਿਤੀ ਸਾਫ ਹੋ ਗਈ। ਮੈਂ ਹੁਣ ਸੱਚ ਤੇ ਵਿਗਿਆਨ ਦੇ ਪ੍ਰਭਾਗ ਵਿਚ ਜੁਟਿਆ ਹੋਣ ਕਰਕੇ ਇਹ ਸੱਚਾਈ ਲੋਕਾਂ 'ਚ ਲੈ ਕੇ ਜਾ ਰਿਹਾ ਹਾਂ।

*? ਅਜਿਹੇ ਵਿਚਾਰਾਂ ਕਰਕੇ ਫੀਲਡ ਦੀ ਕੋਈ ਸਮੱਸਿਆ।*

- ਸੱਚ ਦਾ ਪ੍ਰਚਾਰ ਕਰੋਗੇ ਤਾਂ ਸਮੱਸਿਆ ਤਾਂ ਆਵੇਗੀ ਹੀ। ਮੇਰੇ ਨਾਸਤਿਕ ਵਿਚਾਰਾਂ ਕਰਕੇ ਧਰਮ ਦੇ ਠੇਕੇਦਾਰ ਮੁਲਾਣਿਆਂ ਨੇ ਮੇਰੇ ਖਿਲਾਫ ਫਤਵਾ ਜਾਰੀ ਕੀਤਾ ਪਰ ਮੈਂ ਉਸਦੀ ਕੋਈ ਪਰਵਾਹ ਨਹੀਂ ਕੀਤੀ। ਉਂਜ ਵੀ ਕੱਟੜਪੰਥੀਆਂ ਵੱਲੋਂ ਕੀਤੇ ਜਾਂਦੇ ਵਿਰੋਧ ਦਾ ਅਕਸਰ ਹੀ ਸਾਹਮਣਾ ਕਰਨਾ ।

*? ਤੁਹਾਡੀ ਨਜ਼ਰ 'ਚ ਧਰਮ ਕੀ ਹੈ।*

- ਉਂਜ ਤਾਂ ਇਹ ਹਰ ਵਿਅਕਤੀ ਦਾ ਨਿੱਜੀ ਮਾਮਲਾ ਹੈ ਪਰ ਜੇਕਰ ਧਰਮ ਘਰ ਵਿਚ ਹੀ ਰਹੇ ਤਾਂ ਚੰਗਾ ਹੈ ਕਿਉਂਕਿ ਬਾਹਰ ਆ ਕੇ ਇਸਦੀ ਦੁਰਵਰਤੋਂ ਸ਼ੁਰੂ ਹੋ ਜਾਂਦੀ ਹੈ। ਧਰਮ ਮਨੁੱਖਾਂ ਨੂੰ ਤੋੜਦਾ ਹੈ। ਧਰਮ ਦੇ ਨਾਂ ਤੇ ਹੁੰਦੇ ਫਿਰਕੂ ਦੰਗਿਆਂ ਵਿਚ ਜਾਂਦੀਆਂ ਕੀਮਤੀ ਅਜ਼ਾਈ ਜਾਨਾਂ ਅਸੀਂ ਅਕਸਰ ਵੇਖਦੇ ਹਾਂ। ਇਸ ਲਈ ਧਰਮ ਤਾਂ ਮਾਨਵਤਾ ਹੀ ਹੋਣਾ ਚਾਹੀਦਾ ਹੈ ਜਿੱਥੇ ਕੋਈ ਭੇਦ-ਭਾਵ ਨਫਰਤ, ਵੰਡ-ਵਿਤਕਰਾ ਨਾ ਹੋਵੇ।

*? ਧਰਮ ਦੀ ਹਰ ਖੇਤਰ 'ਚ ਦਖਲਅੰਦਾਜ਼ੀ ਬਾਰੇ ਤੁਹਾਡਾ ਕੀ ਨਜ਼ਰੀਆ ਹੈ।*

- ਧਰਮ ਦਾ ਸਿੱਖਿਆ ਤੇ ਸਿਆਸਤ ਵਿਚ ਦਖਲ ਮੁਕੰਮਲ ਬੰਦ ਹੋਣਾ ਚਾਹੀਦਾ ਹੈ। ਸਿਆਸਤਦਾਨਾਂ ਉਪਰ ਇਹ ਸਖਤ ਪਾਬੰਦੀ ਹੋਣੀ ਚਾਹੀਦੀ ਹੈ ਕਿ ਉਹ ਧਰਮ ਨੂੰ ਆਪਣੀ ਸਿਆਸਤ ਲਈ ਨਾ ਵਰਤਣ। ਸਭ ਧਰਮਾਂ ਦੇ ਕੱਟੜਪੰਥੀਆਂ ਨੂੰ ਜੇਲ੍ਹਾਂ 'ਚ ਡੱਕ ਦੇਣਾ ਚਾਹੀਦਾ ਹੈ ਜਿਹੜੇ ਲੋਕਾਂ ਦੀਆਂ ਭਾਵਨਾਵਾਂ ਭੜਕਾ ਕੇ ਦੰਗਿਆਂ ਦਾ ਕਾਰਣ ਬਣਦੇ ਹਨ।

*? ਤੁਹਾਨੂੰ ਨਾਸਤਿਕ ਹੋਣਾ ਕਿਸ ਤਰ੍ਹਾਂ ਲਗਦਾ ਹੈ।*

- ਨਾਸਤਿਕ ਹੋਣਾ ਸਧਾਰਨ ਗੱਲ ਨਹੀਂ। ਇਹ ਦੁਸ਼ਵਾਰੀਆਂ ਭਰਿਆ ਮਾਰਗ ਹੈ। ਇਸ ਲਈ ਹਰ ਕੋਈ ਨਾਸਤਿਕ ਨਹੀਂ ਬਣ ਸਕਦਾ। ਇਹ ਚਿੰਤਕਾਂ, ਬੁੱਧੀਜੀਵੀਆਂ, ਸਮਾਜ ਸੁਧਾਰਕਾਂ ਤੇ ਸ਼ਹੀਦ ਭਗਤ ਸਿੰਘ ਵਰਗੇ ਇਨਕਲਾਬੀ ਲੋਕਾਂ ਦਾ ਪਵਿੱਤਰ ਕਾਜ਼ ਹੈ। ਮੈਨੂੰ ਆਪਣੇ ਨਾਸਤਿਕ ਹੋਣ ਤੇ ਫਖਰ ਹੈ। ਭਾਵੇਂ ਸਾਡੇ ਸਮਾਜ ਵਿਚ ਨਾਸਤਿਕਾਂ ਨੂੰ ਚੰਗੀ ਨਜ਼ਰ ਨਾਲ ਨਹੀਂ ਵੇਖਿਆ ਜਾਂਦਾ ਫਿਰ ਵੀ ਮੈਂ ਸਮਾਜ ਦੇ ਭਲੇ ਲਈ ਇਸ ਰਾਹ ਤੇ ਦ੍ਰਿੜਤਾ ਨਾਲ ਡਟਿਆ ਹੋਇਆ ਹਾਂ।

*? ਤੁਹਾਨੂੰ ਆਪਣੇ ਅਸੂਲ, ਆਪਣਾ ਰਾਹ ਪਿਆਰਾ ਹੈ ਕਿ ਸਮਾਜ/ਭਾਈਚਾਰਾ।*

- ਸਮਾਜ ਤੋਂ ਅਲੱਗ ਜਾਂ ਬਾਹਰ ਰਹਿਣਾ ਮਨੁੱਖ ਲਈ ਸੰਭਵ ਨਹੀਂ। ਮੈਂ ਸਮਾਜ 'ਚ ਰਹਿ ਕੇ ਚੁਫੇਰੇ ਪਸਰੇ ਕੂੜ ਨੂੰ ਹਟਾਉਣ ਲਈ ਈਮਾਨਦਾਰੀ ਨਾਲ ਕੰਮ ਕਰਨ 'ਚ ਯਕੀਨ ਰੱਖਦਾ ਹਾਂ। ਜਿੱਥੋਂ ਤੱਕ ਅਸੂਲਾਂ ਦਾ ਸਬੰਧ ਹੈ ਮੈਂ ਕੋਈ ਸਮਝੌਤਾ ਨਹੀਂ ਕਰਦਾ। ਮੈਂ ਭਾਈਚਾਰੇ/ਸਮਾਜ ਨੂੰ ਨਵੀਆਂ ਰਾਹਾਂ ਤੇ ਤੋਰਨ ਵਿਚ ਯਕੀਨ ਰਖਦਾ ਹਾਂ। ਇਸੇ ਲਈ ਮੈਂ ਭਾਈਚਾਰੇ ਨੂੰ ਪਾਸੇ ਰੱਖ ਕੇ ਆਪਣੀ ਲੜਕੀ ਦੀ ਸ਼ਾਦੀ ਪੰਜਾਬੀ ਨੌਜਵਾਨ ਨਾਲ ਕੀਤੀ ਹੈ।

*? ਆਪਣੇ ਲੰਬੇ ਸਫਰ ਦੌਰਾਨ ਤੁਸੀਂ ਲੋਕਾਂ ਤੇ ਕਿੰਨਾ ਪ੍ਰਭਾਵ ਪਾ ਸਕੇ ਹੋ।*

- ਪ੍ਰਭਾਵ ਠੀਕ ਹੈ ਪਰ ਸਦੀਆਂ ਤੋਂ ਲੋਕਾਂ 'ਚ ਪਾਏ ਜਾਂਦੇ ਅੰਧਵਿਸ਼ਵਾਸ਼ਾਂ ਤੇ ਗਲਤ ਕਦਰਾਂ ਕੀਮਤਾਂ ਨੂੰ ਮਿਟਾਉਣ ਲਈ ਸਿਦਕਦਿਲੀ ਤੇ ਸਖਤ ਮਿਹਨਤ ਦੀ ਜ਼ਰੂਰਤ ਹੈ। ਮੈਂ ਆਪਣੇ ਰਾਹ 'ਚ ਆਪਣੇ ਕੰਮ ਤੋਂ ਸੰਤੁਸ਼ਟ ਹਾਂ।

? ਤੁਹਾਡਾ ਸੁਪਨਾ।

- ਲੋਕ ਗੈਬੀ ਸ਼ਕਤੀਆਂ ਦੇ ਝੂਠੇ ਪ੍ਰਭਾਵ ਤੋਂ ਮੁਕਤ ਹੋ ਕੇ ਵਿਗਿਆਨਕ ਸੋਚ ਦੇ ਧਾਰਨੀ ਬਣਨ। ਕਿਸੇ ਵੀ ਪੱਧਰ 'ਤੇ ਲੋਕਾਂ ਦਾ ਧਰਮ, ਰੱਬ ਦੇ ਨਾਂ 'ਤੇ ਸ਼ੋਸ਼ਣ ਨਾ ਹੋਵੇ।

*? ਦੇਸ਼ ਦੀ ਮਾਨਵਤਾਵਾਦੀ/ਤਰਕਸ਼ੀਲ ਲਹਿਰ ਦਾ ਤੁਹਾਡੀ ਨਜ਼ਰ 'ਚ ਕੀ ਭਵਿੱਖ ਹੈ।*

- ਦੇਸ਼ 'ਚ ਵੱਖ ਵੱਖ ਥਾਵਾਂ 'ਚ ਸਰਗਰਮ ਮਾਨਵਤਾ ਪੱਖੀ ਸੰਗਠਨਾਂ ਦੀ ਕਾਰਗੁਜ਼ਾਰੀ ਭਾਵੇਂ ਸੀਮਤ ਹੈ, ਪਰ ਉਂਜ ਤਸੱਲੀਬਖਸ਼ ਹੈ। ਸਾਡੇ ਸਾਹਮਣੇ ਗੰਭੀਰ ਚੁਣੌਤੀਆਂ ਹਨ ਜਿਸਦੇ ਮੱਦੇਨਜ਼ਰ ਸਾਨੂੰ ਆਪਣੇ ਵਿਚਾਰਾਂ ਦੇ ਪ੍ਰਚਾਰ-ਪਾਸਾਰ 'ਚ ਰੁਕਾਵਟਾਂ ਦੇਖਣ ਨੂੰ ਮਿਲਦੀਆਂ ਹਨ। ਮਹਾਂਰਾਸ਼ਟਰ ਤੇ ਪੰਜਾਬ ਵਿਚਲਾ ਕੰਮ ਵੇਖ ਕੇ ਹੌਂਸਲਾ ਤੇ ਪ੍ਰੇਰਨਾ ਮਿਲਦੀ ਹੈ। ਦੇਸ਼ ਭਰ 'ਚ ਸੱਚ ਤੇ ਵਿਗਿਆਨ ਲਈ ਕੰਮ ਕਰਨ ਵਾਲੇ ਸੰਗਠਨਾਂ ਦਾ ਭਵਿੱਖ ਉੱਜਵਲ ਹੈ।

---

## ਜਦ ਸਾਧ ਦੇ ਸੱਟੇ ਦਾ ਜਾਦੂ ਨਾ ਚੱਲਿਆ

ਤਰਕਸ਼ੀਲਤਾ ਦੀਆਂ ਦੂਰ ਦੁਰਾਡੇ ਤੱਕ ਪਸਰਦੀਆਂ ਕਿਰਨਾਂ ਇਸਦੇ ਕਾਮਿਆਂ ਨੂੰ ਹੁਲਾਰਾ ਦਿੰਦੀਆਂ ਹਨ। ਕਈ ਵਾਰ ਇਹ ਕਿਰਨਾਂ ਆਪ ਮੁਹਾਰੇ ਫੁਟਦੀਆਂ ਹਨ ਤੇ ਲੋਕਾਂ ਲਈ ਇਕ ਸਬਕ ਬਣਦੀਆਂ ਹਨ। ਅਜਿਹਾ ਹੀ ਇਕ ਸਬਬ ਗਿੱਦੜਬਾਹਾ ਨੇੜਲੇ ਪਿੰਡ ਛੱਤੇਆਣੇ 'ਚ ਦੇਖਣ ਨੂੰ ਮਿਲਿਆ ਜਦ ਤਰਕਸ਼ੀਲ ਵਿਚਾਰਾਂ ਵਾਲੇ ਇਕ ਨੌਜਵਾਨ ਨੇ ਆਪਣੀ ਇੱਛਾ ਸ਼ਕਤੀ ਦੇ ਬਲਬੂਤੇ ਸੱਟਾ ਦੱਸਣ ਵਾਲੇ ਸਾਧ ਨੂੰ ਮਾਤ ਦੇ ਦਿੱਤੀ।

ਪਿੰਡਾਂ ਵਿਚ ਸੱਟੇ ਦਾ ਗੈਰ-ਕਾਨੂੰਨੀ ਧੰਦਾ ਅਕਸਰ ਹੀ ਚਲਦਾ ਹੈ। ਪਿੰਡਾਂ ਦੇ ਬਾਹਰਵਾਰ, ਨਹਿਰਾਂ ਦੇ ਕੰਢਿਆਂ ਤੇ ਰੋਹੀ ਬੀਆਬਾਨ 'ਚ ਆ ਕੇ ਬੈਠਦੇ ਅਖੌਤੀ ਸਾਧ ਜਿੱਥੇ ਲੋਕਾਂ ਨੂੰ ਨਸ਼ਿਆਂ ਦੀ ਧੱਤ ਤੇ ਲਾਉਂਦੇ ਹਨ ਉਥੇ ਸੱਟੇ ਦੇ ਨੰਬਰ ਦੱਸਣ ਦੇ ਨਾਂ ਤੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਪਿੰਡ ਛੱਤੇਆਣੇ 'ਚ ਜਦ ਸੱਟਾ ਦੱਸਣ ਵਾਲਾ ਇਕ ਅਜਿਹਾ ਸਾਧ ਆਇਆ ਤਾਂ ਉਸ ਪਿੰਡ ਦੇ ਗੁਰਦੁਆਰੇ 'ਚ ਹੋਕਾ ਦਿਵਾ ਕੇ ਇਕ ਧਾਰਮਿਕ ਸਮਾਗਮ ਰੱਖ ਲਿਆ ਤੇ ਸਮਾਗਮ ਦੀ ਸਮਾਪਤੀ ਤੇ ਸੱਟੇ ਦੇ ਨੰਬਰ ਦੱਸਣ ਦਾ ਐਲਾਨ ਕੀਤਾ। ਪਿੰਡ ਦੇ ਨੌਜਵਾਨ ਪੰਚ ਰਸ਼ਪਾਲ ਸਿੰਘ ਨੇ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹੋਣ ਕਰਕੇ ਆਪਣੇ ਤੌਰ 'ਤੇ ਸਾਧ ਨੂੰ ਚੁਣੌਤੀ ਦੇ ਦਿੱਤੀ। ਉਸਨੇ ਆਪਣੇ ਹੱਥ ਨਾਲ ਲਿਖੇ ਪੋਸਟਰ ਪਿੰਡ 'ਚ ਕਈ ਥਾਵਾਂ ਤੇ ਚਿਪਕਾ ਦਿੱਤੇ। ਪੋਸਟਰਾਂ ਵਿਚ ਉਸਨੇ ਸਾਧ ਨੂੰ ਸੱਟੇ ਦੇ ਸਹੀ ਨੰਬਰ ਦੱਸਣ ਦੀ ਚੁਣੌਤੀ ਦਿੰਦਿਆਂ ਲਿਖਿਆ ਕਿ ਜੇਕਰ ਉਹ ਸੱਟੇ ਦੇ ਨੰਬਰ ਦੱਸਣ ਦੀ ਗੈਬੀ ਸ਼ਕਤੀ ਸਿੱਧ ਕਰ ਦੇਵੇ ਤਾ ਉਹ ਆਪਣੀ ਇਕ ਏਕੜ ਜ਼ਮੀਨ ਉਸ ਦੇ ਨਾਂ ਕਰ ਦੇਵੇਗਾ। ਸਾਧ ਦੇ ਲਾਈਲੱਗ ਚੇਲਿਆਂ ਨੇ ਆਪਣਾ ਪ੍ਰੋਗਰਾਮ ਫਲਾਪ ਹੁੰਦਾ ਵੇਖਕੇ ਨੌਜਵਾਨ ਖਿਲਾਫ ਪ੍ਰਚਾਰ ਆਰੰਭ ਦਿੱਤਾ। ਫਿਰ ਨੌਜਵਾਨ ਪੰਚ ਇਹ ਮਸਲਾ ਪੰਚਾਇਤ ਕੋਲ ਉਠਾਇਆ। ਪੰਚਾਇਤ ਨੇ ਅਖੌਤੀ ਸਾਧ ਦੀ ਜਵਾਬ-ਤਲਬੀ ਕੀਤੀ ਤਾਂ ਸਾਧ ਦੇ ਸਮਰਥਕਾਂ ਨੇ ਧਾਰਮਿਕ ਸਮਾਗਮ ਦੀ ਸਮਾਪਤੀ ਤੋਂ ਬਾਅਦ ਉਸਨੂੰ ਵਾਪਸ ਭੇਜਣ ਦਾ ਵਾਅਦਾ ਕੀਤਾ। ਇਸ ਸਮੇਂ ਦੌਰਾਨ ਪਿੰਡੋਂ ਬਾਹਰਵਾਰ ਉਸਦਾ ਸੱਟਾ ਦੱਸਣ ਦਾ ਧੰਦਾ ਚਲਦਾ ਰਿਹਾ। ਸਮਾਗਮ ਦੀ ਸਮਾਪਤੀ ਤੋਂ ਪਹਿਲਾਂ ਨੌਜਵਾਨ ਪੰਚ ਨੇ ਅਖਬਾਰਾਂ 'ਚ ਖਬਰਾਂ ਲਗਵਾਈਆਂ ਤਾਂ ਨਿਸ਼ਚਿਤ ਦਿਨ ਤੇ ਪੁਲਿਸ ਦੇ ਆਉਣ ਨਾਲ ਸਾਧ ਦਾ ਸੱਟੇ ਦੇ ਨੰਬਰ ਦੱਸਣ ਦਾ ਢਕਵੰਜ ਫੇਲ੍ਹ ਹੋ ਗਿਆ। ਪਿੰਡ ਤੇ ਲੋਕਾਂ ਤੇ ਇਲਾਕੇ 'ਚ ਚਰਚਾ ਛਿੜੀ ਤਾਂ ਨੌਜਵਾਨ ਪੰਚ ਦੀ ਸਾਰਿਆਂ ਨੇ ਪ੍ਰਸੰਸਾ ਕੀਤੀ।

*ਰਾਮ ਸਵਰਨ ਲੱਖੇਵਾਲੀ*



## ਕਿਹੋ ਜਿਹੀ ਸਿੱਖਿਆ ਹੈ ਇਹ

*ਹੇਠ ਦਿੱਤਾ ਜਾ ਰਿਹਾ ਆਰਟੀਕਲ ਸਿੱਖ ਵਿਦਵਾਨ ਸ. ਕੁਲਬੀਰ ਸਿੰਘ ਕੌੜਾ ਦੀ ਪੁਸਤਕ 'ਤੇ ਸਿੱਖ ਵੀ ਨਿਗਲਿਆ ਗਿਆ' ਵਿਚੋਂ ਲਿਆ ਗਿਆ ਹੈ। ਸ਼ੁਧਤਾਵਾਦੀ ਸਿੱਖ ਨਜ਼ਰੀਏ ਤੋਂ ਲਿਖੀ ਇਸ ਪੁਸਤਕ ਵਿੱਚ ਉਹਨਾਂ ਨੇ ਇਹ ਦਰਸਾਉਣ ਦੀ ਕੋਸ਼ਿਸ ਕੀਤੀ ਹੈ ਕਿ ਸਿੱਖ ਵੀ ਹਿੰਦੂ ਧਰਮ ਵਿੱਚ ਪ੍ਰਚਲਿਤ ਅੰਧਵਿਸ਼ਵਾਸਾਂ ਅਤੇ ਕੁਰੀਤੀਆਂ ਦਾ ਸ਼ਿਕਾਰ ਹੋ ਗਏ ਹਨ। ਇਸ ਪੁਸਤਕ ਦੇ ਚੈਪਟਰ 'ਪਿੰਡ ਬੜੂ ਕਿ ਬੜੂ ਸਾਹਿਬ' ਵਿੱਚ ਉਹਨਾਂ ਹਿਮਾਚਲ ਦੇ ਇਸ ਪਿੰਡ ਵਿੱਚ ਚਲਾਈ ਜਾ ਰਹੀ ਅਕਾਲ ਅਕੈਡਮੀ ਬਾਰੇ ਖੋਲ੍ਹ ਕੇ ਲਿਖਿਆ ਹੈ ਕਿ ਕਿਵੇਂ ਉਥੇ ਧਾਰਮਿਕ ਸਿਖਿਆ ਦੇਣ ਦੇ ਨਾਂ ਉਤੇ ਮਾਸੂਮ ਬੱਚਿਆਂ ਬੁਰੀ ਹਾਲਤ ਕੀਤੀ ਜਾਂਦੀ ਹੈ। ਅਜਿਹੀ ਕਥਿਤ ਸਿਖਿਆ ਤੋਂ ਆਪਣੇ ਪਾਠਕਾਂ ਨੂੰ ਸੁਚੇਤ ਕਰਨ ਲਈ ਅਸੀਂ ਦੋ ਕਿਸ਼ਤਾਂ ਵਿੱਚ ਇਹ ਸਾਰਾ ਲੇਖ ਦੇ ਰਹੇ ਹਾਂ*

ਇਕਬਾਲ ਸਿੰਘ ਨਾਂਅ ਦ੍ਹਾ ਇਕ ਵਿਅਕਤੀ ਹਿਮਾਚਲ ਪ੍ਰਦੇਸ਼ ਦੇ ਸੂਬਾ ਬਣਨ 'ਤੇ ਇਸ ਸੂਬੇ ਦੇ ਖੇਤੀਬਾੜੀ ਵਿਭਾਗ ਦੇ ਬਾਗਬਾਨੀ ਵਿੰਗ ਵਿਚ ਇੰਸਪੈਕਟਰ ਸੀ। ਬਾਅਦ ਵਿਚ ਸ਼ਾਇਦ ਹੋਰ ਤਰੱਕੀ ਕਰ ਗਏ ਹੋਣਗੇ। ਵਿਆਹ ਨਹੀਂ ਕਰਵਾਇਆ ਜਾਂ ਹੋਇਆ ਨਹੀਂ, ਇਸ ਗੱਲ ਵਿਚੋਂ ਕਿਸੇ ਨੇ ਕੀ ਕੱਢਣਾ ਪਾਉਣਾ ਹੈ। ਹਾਂ, ਗਿਆਨ ਦੇ ਗਲ ਵਿਚ ਰੱਸਾ ਪਾ ਕੇ ਭਾਵੇਂ ਕੋਈ ਜੋ ਕੁਝ ਮਰਜ਼ੀ ਆਖੀ ਜਾਵੇ ਕਿ ਬਚਪਨ ਵਿਚ ਹੀ ਪ੍ਰਭੂ ਦੀ ਲਗਨ ਲੱਗ ਗਈ ਸੀ। ਬੰਦਾ ਪੁੱਛੇ ਕਿ ਇਹਨਾਂ ਵਿਆਹ ਨਾ ਕਰਵਾਉਣ ਵਾਲਿਆਂ ਨੂੰ ਪ੍ਰਭੂ ਦੀ ਲਗਨ ਦਸਾਂ ਗੁਰੂਆਂ ਨਾਲੋਂ ਵੱਧ ਲੱਗ ਗਈ ਸੀ? ਸਾਰੇ ਗੁਰੂਆਂ ਨੇ ਵਿਆਹ ਕਰਵਾਏ ਤੇ ਗ੍ਰਹਿਸਤ ਮਾਰਗ ਨੂੰ ਹੀ ਉਤਮ ਦੱਸਿਆ। ਕਈ ਕਹਿ ਦੇਂਦੇ ਹਨ, ਲੋਕ ਸੇਵਾ ਕਰਕੇ ਵਿਆਹ ਨਹੀਂ ਕਰਵਾਇਆ ਜਾਂ ਹੋਰ ਕੁਝ ਵੀ ਕੋਈ ਕਹਿ ਸਕਦਾ ਹੈ ਪਰ ਇਹ ਹਰ ਬੰਦੇ ਦਾ ਨਿੱਜੀ ਮਾਮਲਾ ਹੈ।

ਉਹਨਾਂ ਦੇ ਹੀ ਇਕ ਜਾਣੂ ਸੱਜਣ ਦੇ ਦੱਸਣ ਅਨੁਸਾਰ ਜਦੋਂ ਸ. ਇਕਬਾਲ ਸਿੰਘ ਜੀ ਖੇਤੀਬਾੜੀ ਮਹਿਕਮੇ ਵਿਚੋਂ ਰੀਟਾਇਰ ਹੋਏ ਤਾਂ ਨਵੇਂ ਸਿਰਿਓਂ ਜ਼ਿੰਦਗੀ ਜੀਣ ਦੀ ਸਮੱਸਿਆ ਉਹਨਾਂ ਦੇ ਸਾਹਮਣੇ ਸੀ। ਹਿਮਾਚਲ ਦੇ ਚੱਪੇ ਚੱਪੇ ਦੇ ਉਹ ਜਾਣੂ ਸਨ। ਇਕ ਪਿੰਡ ਕਈ ਸਾਲਾਂ ਤੋਂ ਦੋ ਪਿੰਡਾਂ ਜਾਂ ਪਰਿਵਾਰਾਂ ਦੀ ਦੁਸ਼ਮਣੀ ਦਾ ਕਾਰਨ ਸੀ। ਪੰਜਾਬ ਦੇ ਪਿੰਡਾਂ ਵਾਂਗ ਹੀ ਏਹੋ ਜਹੇ ਝਗੜੇ ਦਾ ਅੰਤ ਇਕ ਪਾਰਟੀ ਦੇ ਕਿਨਾਰਾ ਕਰਕੇ ਕਿਤੇ ਦੂਰ ਚਲੇ ਜਾਣ ਨਾਲ ਹੀ ਹੁੰਦਾ ਹੈ। ਨਹੀਂ ਤਾਂ ਕਦੀ ਏਧਰੋਂ ਤੇ ਕਦੀ ਓਧਰੋਂ ਕਿਸੇ ਨਾ ਕਿਸੇ ਦਾ ਕਤਲ ਹੁੰਦਾ ਹੀ ਰਹਿੰਦਾ ਹੈ। ਸ. ਇਕਬਾਲ ਸਿੰਘ ਜੀ ਨੇ ਸੇਵਾ ਮੁਕਤ ਹੋਣ ਤੋਂ ਬਾਅਦ ਮਿਲੀ ਰਕਮ ਨਾਲ ਇਹ ਪਿੰਡ ਖਰੀਦ ਲਿਆ। ਇਸ ਪਿੰਡ ਦਾ ਨਾਂਅ ਬੜੂ ਸੀ। ਹੁਣ ਜੇ ਕੋਈ ਪੁੱਛੇ ਕਿ ਇਹ ਬੜੂ ਤੋਂ ਬੜੂ ਸਾਹਿਬ ਕਿਵੇਂ ਬਣ ਗਿਆ ਤਾਂ ਜੁਆਬ ਇਹ ਹੈ ਕਿ ਬਿਲਕੁਲ ਓਸੇ ਤਰ੍ਹਾਂ ਹੀ ਬਣਿਆ, ਜਿਵੇਂ ਸਾਡਾ ਇਕ ਜਿਲ੍ਹੇ ਦਾ ਜਨਰਲ ਸਕੱਤਰ ਹਰ ਗੱਲ ਨਾਲ ਸਾਹਿਬ ਲਾ ਦੇਂਦਾ ਹੈ - ਪੀੜ੍ਹੀ ਸਾਹਿਬ, ਥੜ੍ਹਾ ਸਾਹਿਬ, ਹਸਪਤਾਲ ਸਾਹਿਬ ਤੇ ਬਿਰਧ ਆਸ਼ਰਮ ਸਾਹਿਬ। ਏਸੇ ਤਰ੍ਹਾਂ ਹੀ ਇਹ ਬੜੂ ਸਾਹਿਬ ਬਣ ਗਿਆ। ਇਸ ਜ਼ਮੀਨ ਦਾ ਵਾਧਾ ਇਹ ਸੀ ਕਿ ਇਸ ਦੇ ਵਿਚੋਂ ਦੀ ਇਕ ਝਰਨਾ ਵਗਦਾ ਹੈ, ਜਿਹੜਾ ਸਾਰਾ ਸਾਲ ਵਗਦਾ ਰਹਿੰਦਾ ਹੈ। ਪਹਾੜਾਂ ਵਿਚ ਪਾਣੀ ਦਾ ਹੋਣਾ ਬਹੁਤ ਹੀ ਵੱਡੀ ਗੱਲ ਹੁੰਦੀ ਹੈ ਕਿਉਂਕਿ ਪਹਾੜਾਂ ਵਿਚ ਤਾਂ ਟੂਟੀ ਦਾ ਕੁਨੈਕਸ਼ਨ ਲੈਣ ਲਈ ਵੀ ਵਜੀਰਾਂ ਤੱਕ ਦੀ ਸਿਫਾਰਸ਼ ਪੁਆਉਣੀ ਪੈਂਦੀ ਹੈ।

ਸਭ ਤੋਂ ਪਹਿਲਾਂ ਇਸ ਥਾਂ 'ਤੇ ਬਿਰਧ ਆਸ਼ਰਮ ਬਣਾਇਆ ਗਿਆ। ਸ. ਇਕਬਾਲ ਸਿੰਘ ਵੀ ਆਪਣੀ ਬਿਰਧ ਅਵਸਥਾ ਦਾ ਹੱਲ ਏਸੇ ਨੂੰ ਹੀ ਸਮਝ ਰਹੇ ਸਨ। ਪੰਜਾਬ ਦੇ ਪਿੰਡਾਂ ਤੋਂ ਬਿਰਧ ਇਕੱਠੇ ਕਰਕੇ ਲਿਆਂਦੇ ਗਏ। ਇਹ ਸਥਾਨ ਪਹਾੜਾਂ ਵਿਚ ਓਥੇ ਹੈ, ਜਿਥੇ ਓਦੋਂ ਕੋਈ ਸੜਕ ਜਾਂ ਡਾਕ-ਤਾਰ ਆਦਿ ਦਾ ਕੋਈ ਪ੍ਰਬੰਧ ਨਹੀਂ ਸੀ। ਪਹਿਲਾਂ ਪਹਿਲਾਂ ਤਾਂ ਏਨੀ ਛੋਟੀ ਸੜਕ ਸੀ ਕਿ ਸਿਰਫ ਇਕ ਜੀਪ ਜਾਂ ਇਕ ਬੱਸ ਹੀ ਸੜਕ ਤੋਂ ਲੰਘ ਸਕਦੀ ਸੀ, ਦੂਜੀ ਨੂੰ ਖਲੋਣਾ ਪੈਂਦਾ ਸੀ। ਚੁਣ-ਚੁਣ ਕੇ ਇਕੱਠੇ ਕਰਕੇ ਲਿਆਂਦੇ ਹੋਏ ਬਿਰਧ ਹਫਤਾ, ਦੋ ਹਫਤੇ ਹੀ ਏਥੇ ਰਹੇ। ਪੰਜਾਬ ਦੇ ਛਟੇ ਫੂਕੇ ਹੋਏ ਬੁੱਢੇ, ਜਿਹੜੇ ਹਰ ਕਿਸੇ ਨਾਲ ਆਹਡਾ ਲੈਣ ਗਿੱਝੇ ਹੋਏ ਹੋਣ ਤੇ ਨੂੰਹਾਂ ਜਾਂ ਪੁੱਤਾਂ ਦੀ ਧੀ ਦੀ ਭੈਣ ਵੀ ਕਰਨ ਵਾਲੇ ਹੋਣ, ਕਿੰਨਾ ਕੁ ਚਿਰ ਇਹਨਾਂ ਬੀਆਬਾਨ ਪਹਾੜਾਂ ਵਿਚ ਰਹਿ ਸਕਦੇ ਸਨ। ਛੇਤੀ ਹੀ ਉਹਨਾਂ ਨੂੰ ਪੋਤੇ-ਪੋਤੀਆਂ ਤੇ ਪਰਿਵਾਰ ਦੀ ਯਾਦ ਸਤਾਉਣ ਲੱਗ ਪਈ। *ਇਕ-ਇਕ ਕਰਕੇ ਉਹ ਸਾਰੇ ਬੁੱਢੇ ਪੱਤਰਾ ਵਾਚ ਗਏ ਤੇ ਬਣਾਈ ਹੋਈ ਬਿਰਧ ਆਸ਼ਰਮ ਦੀ ਇਮਾਰਤ ਵਿਚ ਉੱਲੂ ਬੋਲਣ ਲੱਗ ਪਏ। ਸ. ਇਕਬਾਲ ਸਿੰਘ, ਜਿਨ੍ਹਾਂ ਦੀ ਸਭ ਛੱਲੀ-ਪੂਣੀ ਇਸ ਥਾਂ 'ਤੇ ਲੱਗ ਚੁੱਕੀ ਸੀ, ਨੂੰ ਬੜੀ ਚਿੰਤਾ ਹੋਈ। ਕਿਸੇ ਸਿਆਣੇ ਸੱਜਣ ਪੁਰਸ਼ ਨੇ ਸਲਾਹ ਦਿੱਤੀ ਕਿ ਓਥੇ ਬੱਚਿਆਂ ਦਾ ਸਕੂਲ ਬਣਾ ਦਿਓ, ਬੁੱਢੇ ਤਾਂ ਭੱਜ ਗਏ ਹਨ, ਛੋਟੇ-ਛੋਟੇ ਬੱਚਿਆਂ ਨੇ ਭੱਜ ਕੇ ਕਿਹੜੀ ਮਾਂ ਕੋਲ ਜਾਣਾ ਹੈ। ਉਹਨਾਂ ਨੂੰ ਇਹ ਗੱਲ ਜਚ ਗਈ ਤੇ ਉਹ ਬਿਰਧ ਆਸ਼ਰਮ ਸਕੂਲ ਬਣ ਗਿਆ* ਪਰ ਨਾਲ ਗੁਰਦੁਆਰਾ ਤਿਆਰ ਕਰਵਾ ਕੇ ਉਸ ਦਾ ਨਾਂਅ ਬੜੂ ਸਾਹਿਬ ਰੱਖ ਦਿੱਤਾ ਗਿਆ, ਜੋ ਚੱਲ ਨਿਕਲਿਆ। ਹੁਣ ਸਾਰੇ ਇਸਨੂੰ ਬੜੂ ਸਾਹਿਬ ਹੀ ਕਹਿੰਦੇ ਹਨ ਪਰ ਇਹ ਗੱਲ ਪੱਕੀ ਹੈ ਕਿ ਇਸਦਾ ਕੋਈ ਵੀ ਹੋਰ ਇਤਿਹਾਸਕ ਪਿਛੋਕੜ ਨਹੀਂ। ਪੰਜਾਬ ਵਿਚ ਜੋ ਵੀ ਸਾਧ ਨਵਾਂ ਗੁਰਦੁਆਰਾ ਬਣਾਉਂਦਾ ਹੈ, ਇਹ ਝੂਠੀ ਅਫਵਾਹ ਵੀ ਉਡਾ ਦੇਂਦਾ ਹੈ ਕਿ ਇਸ ਪਵਿੱਤਰ ਅਸਥਾਨ 'ਤੇ ਗੁਰੂ ਜੀ ਆਏ ਸਨ ਜਾਂ ਕਹਿ ਦੇਂਦਾ ਹੈ ਦੋ ਗੁਰੂ ਜੀ ਆਏ ਸਨ। ਕਈ ਤਾਂ ਏਥੋਂ ਤੱਕ ਵੀ ਕਹਿ ਦੇਂਦੇ ਹਨ ਕਿ ਏਥੇ ਤਿੰਨ ਗੁਰੂ ਸ਼ਾਹਿਬਾਨ ਆਏ ਸਨ ਤਾਂ ਕਿ ਲੋਕ ਸਮਝਣ ਕਿ ਇਹ ਬਹੁਤ ਹੀ ਜਾਹਰੀ ਥਾਂ ਹੈ। ਅੱਜ ਕੱਲ ਬਾਬੇ ਇਕਬਾਲ ਸਿੰਘ ਨੇ ਵੀ ਕਿਤਾਬਚੇ ਜਹੇ ਛਪਵਾਏ ਹੋਏ ਹਨ, ਜਿਨ੍ਹਾਂ ਵਿਚ ਲਿਖਿਆ ਹੋਇਆ

ਹੈ ਕਿ ਭੰਗਾਣੀ ਦਾ ਯੁੱਧ ਲੜਨ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬੜੂ ਪਿੰਡ ਵਿਚ ਆਏ ਸਨ ਤੇ ਉਨ੍ਹਾਂ ਦੇ ਚਰਨਾਂ ਦੀ ਛੋਹ ਇਸ ਪਵਿੱਤਰ ਧਰਤੀ ਨੂੰ ਪ੍ਰਾਪਤ ਹੈ। ਇਹ ਗੱਲ ਝੂਠੀ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੁਰੱਖਿਆ ਦਾ ਏਡਾ ਵੱਡਾ ਮਸਲਾ ਸੀ ਕਿ ਉਹ ਸਾਰੀ ਉਮਰ ਅੰਮ੍ਰਿਤਸਰ ਹਰਿਮੰਦਰ ਸਾਹਿਬ ਵੀ ਨਹੀਂ ਜਾ ਸਕੇ ਤੇ ਸੁਰੱਖਿਆ ਨੂੰ ਧਿਆਨ ਵਿਚ ਰਖਦੇ ਹੋਏ, ਅਨੰਦਪੁਰ ਸਾਹਿਬ ਦੇ ਨੇੜੇ ਤੇੜੇ ਹੀ ਰਹੇ। ਸਿੱਖਾਂ ਦੇ ਦਸ ਗੁਰੂ ਸਾਹਿਬਾਨ ਪੰਜਾਬ ਦੀ ਧਰਤੀ 'ਤੇ ਹੋਏ ਹਨ ਤੇ ਉਹ ਅਕਸਰ ਏਸੇ ਧਰਤੀ 'ਤੇ ਹੀ ਵਿਚਰਦੇ ਰਹੇ ਹਨ। ਪੰਜਾਬ ਦੀ ਧਰਤੀ ਦੇ ਚੱਪੇ ਚੱਪੇ ਨੂੰ ਉਹਨਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ। ਏਸੇ ਲਈ ਹੀ ਲੋਕ ਇਹਨਾਂ ਸਾਧਾਂ ਦਾ ਜਰਮਨੀ ਦੇ ਗੋਇਬਲਜ਼ ਵਾਲਾ ਝੂਠ ਸੱਚ ਮੰਨ ਜਾਂਦੇ ਹਨ।

ਇਕੱਲੇ ਸਿੱਖਾਂ ਦੀ ਹੀ ਗੱਲ ਨਹੀਂ ਕਿਸੇ ਨੂੰ ਵੀ ਪੁੱਛੋ ਕਿ ਤੁਸੀਂ ਕਾਕੇ ਜਾਂ ਗੁੱਡੀ ਨੂੰ ਕੀ ਬਣਾਉਣਾ ਚਾਹੁੰਦੇ ਹੋ ਤਾਂ ਕੋਈ ਕਹਿੰਦਾ ਹੈ ਡੀ.ਸੀ., ਕੋਈ ਕਹਿੰਦਾ ਹੈ ਐਸ.ਪੀ., ਕੋਈ ਕਹਿੰਦਾ ਹੈ ਡਾਕਟਰ ਤੇ ਕੋਈ ਕਹਿੰਦਾ ਹੈ ਇੰਜਨੀਅਰ। ਕੋਈ ਇਕ ਵੀ ਐਸਾ ਇਨਸਾਨ ਨਹੀਂ ਮਿਲਦਾ, ਜਿਹੜਾ ਆਖੇ ਕਿ ਮੈਂ ਆਪਣੇ ਪੁੱਤ ਨੂੰ ਚੰਗਾ ਇਨਸਾਨ ਬਣਾਉਣਾ ਚਾਹੁੰਦਾ ਹਾਂ। ਫਿਰ ਸਾਡੇ ਸਮਾਜ 'ਤੇ ਬੰਬਈਆਂ ਫਿਲਮਾਂ ਦਾ ਵੀ ਬੜਾ ਅਸਰ ਹੈ। ਹਰ ਮਾਂ ਪਿਓ ਚਾਹੁੰਦਾ ਹੈ ਕਿ ਮੇਰਾ ਪੁੱਤ ਜਾਂ ਧੀ ਪੜ੍ਹਾਈ ਵਿਚੋਂ ਪਹਿਲੇ ਨੰਬਰ 'ਤੇ ਆਵੇ, ਖੇਡਾਂ ਵਿਚ ਵੀ ਅੱਵਲ ਹੋਵੇ ਤੇ ਹੋਰ ਗੀਤ-ਸੰਗੀਤ ਆਦਿ ਵਿੱਚ ਵੀ ਪਹਿਲੇ ਨੰਬਰ 'ਤੇ ਹੋਵੇ। ਪਰ ਸਿੱਖ ਪਰਿਵਾਰ ਇਸ ਤੋਂ ਵੀ ਇਕ ਕਦਮ ਅਗਾਂਹ ਲੰਘ ਜਾਂਦੇ ਹਨ ਤੇ ਖਾਹਸ਼ ਰੱਖਦੇ ਹਨ ਕਿ ਸਾਡੇ ਬੱਚੇ ਸਿੱਖੀ ਵਿਚ ਵੀ ਪਰਪੱਕ ਹੋ ਜਾਣ, ਸ਼ਬਦ ਕੀਰਤਨ ਵੀ ਕਰਨ ਤੇ ਪੰਜਾਂ ਬਾਣੀਆਂ ਦੇ ਨਿੱਤਨੇਮੀ ਹੋਣ ਤੋਂ ਇਲਾਵਾ ਸਿੱਖ ਇਤਿਹਾਸ ਤੋਂ ਵੀ ਪੂਰੀ ਤਰ੍ਹਾਂ ਜਾਣੂ ਹੋਣ ਤਾਂ ਕਿ ਅਸੀਂ ਸਿੱਖ ਸਮਾਜ ਵਿਚ ਆਪਣੇ ਬੱਚਿਆਂ ਦੀ ਲਿਆਕਤ ਦੀਆਂ ਡੀਗਾਂ ਮਾਰ ਸਕੀਏ। ਇਹ ਸਾਰੀਆਂ ਖਾਹਸ਼ਾਂ ਉਸ ਨੌਜਵਾਨ ਲੜਕੀ ਦੀਆਂ ਖਾਹਸ਼ਾਂ ਵਾਂਗ ਹਨ, ਜਿਸ ਦੇ ਸਿਰ 'ਤੇ ਬੰਬਈਆਂ ਫਿਲਮਾਂ ਦਾ ਭੂਤ ਸਵਾਰ ਹੋਇਆ ਹੋਵੇ ਤੇ ਉਹ ਆਖੇ, ਮੈਂ ਓਸ ਮੁੰਡੇ ਨਾਲ ਵਿਆਹ ਕਰਵਾਉਣਾ ਹੈ, ਜਿਹੜਾ ਫਿਲਮਾਂ ਦੇ ਹੀਰੋ ਵਾਂਗ ਅਮੀਰ ਹੋਵੇ, ਪਾਰਟੀਆਂ ਵਿਚ ਗਾਣਾ ਗਾਵੇ ਤੇ ਚਲਦੇ ਜ਼ਹਾਜ਼ ਵਿਚੋਂ ਛਾਲ ਮਾਰ ਦੇਵੇ ਤੇ ਉਸ ਨੂੰ ਝਰੀਟ ਵੀ ਨਾ ਆਵੇ, ਅੱਗ ਵਿਚੋਂ ਲੰਘ ਜਾਵੇ, ਸਮੁੰਦਰ ਤਰ ਕੇ ਪਾਰ ਕਰ ਲਵੇ, ਇਕੱਲਾ ਹੀ ਵੀਹਾਂ ਵੀਹਾਂ 'ਤੇ ਭਾਰੂ ਹੋਵੇ, ਡਿਸ਼ਕੂੰ-ਡਿਸ਼ਕੂੰ ਕਰਕੇ ਲੋਕਾਂ ਦੇ ਨੱਕਾਂ 'ਤੇ ਮੁੱਕੇ ਮਾਰੇ, ਉਹ ਸਾਰੇ ਬੇਹੋਸ਼ ਹੋ ਕੇ ਸੜਕ ਵਿਚ ਲੰਮੇ ਪੈ ਜਾਣ ਪਰ ਮੇਰਾ ਹੀਰੋ ਹੱਥ 'ਤੇ ਹੱਥ ਮਾਰ ਕੇ ਮਿੱਟੀ ਝਾੜ ਕੇ ਮੇਰੇ ਨਾਲ ਘੋੜੇ ਦੀ ਸਵਾਰੀ ਕਰਕੇ ਔਹ ਜਾਵੇ। ਇਸ ਤਰ੍ਹਾਂ ਦੀਆਂ ਖਾਹਸ਼ਾਂ ਹੀ ਬੱਚਿਆਂ ਦੇ ਮਾਂ-ਪਿਓ ਨੂੰ ਸਾਰੇ ਨਾਚ ਨਚਾਉਂਦੀਆਂ ਹਨ।

ਜਦੋਂ ਸਕੂਲ ਚਾਲੂ ਹੋ ਗਿਆ ਤਾਂ ਕੁੱਝ ਬੱਚੇ ਐਸੇ ਛਾਂਟੇ ਗਏ, ਜਿਹੜੇ ਪੜ੍ਹਾਈ ਵਿਚੋਂ ਵੀ ਚੰਗੇ ਸਨ, ਸਰੀਰਕ ਪੱਖੋਂ ਰਿਸ਼ਟ-ਪੁਸ਼ਟ ਤੇ ਵਾਜਾ ਤੇ ਤਬਲਾ ਆਦਿ ਵਜਾ ਕੇ ਸ਼ਬਦ ਕੀਰਤਨ ਵੀ ਬੜਾ ਸੁਰੀਲਾ ਕਰਦੇ ਸਨ। ਇਸ ਕੰਮ ਲਈ ਦਸ ਕੁ ਬੱਚੇ ਵੀ ਟਰੇਂਡ ਕੀਤੇ ਗਏ ਪਰ ਜਿਥੇ-ਜਿਥੇ ਵੀ ਜਿਹੜੇ-ਜਿਹੜੇ ਗੁਰਦੁਆਰੇ ਉਹਨਾਂ ਬੱਚਿਆਂ ਨੇ ਕੀਰਤਨ ਕੀਤਾ, ਸ਼ਹਿਰੀ ਭਾਪੇ ਸਿੱਖ ਝੂਮ ਉੱਠੇ। ਦਿੱਲੀ, ਚੰਡੀਗੜ੍ਹ, ਹਰਿਆਣਾ ਤੇ ਪੰਜਾਬ ਵਿਚੋਂ ਲੋਕਾਂ ਨੇ ਧੜਾਧੜ ਬੱਚੇ 'ਬੜੂ ਸਾਹਿਬ' ਦਾਖਲ ਕਰਵਾ ਦਿੱਤੇ। "ਚਲੋ ਸਿੰਘੋਂ ਰਲ ਦਰਸ਼ਨ ਕਰੀਏ, ਗੁਰੂ ਗੋਬਿੰਦ ਸਿੰਘ ਆਏ ਨੇ" ਦੇ ਉਤਸ਼ਾਹ ਵਾਂਗ ਲੋਕ ਬੜੇ ਉਤਸ਼ਾਹਤ ਸਨ ਕਿ ਹੁਣ ਜਿਥੇ ਸਾਡੇ ਬੱਚੇ ਪੜ੍ਹਾਈ ਵਿਚ ਇਕ ਨੰਬਰ 'ਤੇ ਆਉਣਗੇ, ਓਥੇ ਗੁਰਸਿੱਖ ਵੀ ਉੱਚਕੋਟੀ ਦੇ ਬਣਨਗੇ ਤੇ ਕੀਰਤਨ ਕਰਨ ਵਾਲੀਆਂ ਤਾਂ ਹੱਦਾਂ ਦੀ ਮੁਕਾ ਦੇਣਗੇ। 'ਅੰਨ੍ਹੇ ਜਾਣ ਡਰੋਲੀ, ਮੇਲਾ ਮੁਖਸਰ ਦਾ' ਵਾਂਗ ਲੋਕਾਂ ਨੇ ਬਿਨਾ ਸੋਚੇ ਸਮਝੇ ਝੱਟ ਆਪਣੇ ਨਿਆਣੇ ਦਾਖਲ ਕਰਵਾਉਣ ਦੀ ਕੀਤੀ।

ਮੇਰੇ ਰਿਸ਼ਤੇਦਾਰਾਂ ਦੇ ਦੋ ਬੱਚੇ ਇਕ ਮੁੰਡਾ ਤੇ ਇਕ ਕੁੜੀ ਵੀ ਆਪੇ ਬਣਾਏ ਹੋਏ 'ਬੜੂ ਸਾਹਿਬ' ਵਿਚ ਪੜ੍ਹਦੇ ਸਨ। ਮੇਰੇ ਰਿਸ਼ਤੇਦਾਰ (ਕੁੜਮ ਤੇ ਕੁੜਮਣੀ ਸਹਿਬਾ) ਇਕ ਦਿਨ ਆਏ ਤੇ ਕਹਿਣ ਲੱਗੇ ਚਲੋ ਤੁਹਾਨੂੰ ਵੀ ਸੈਰ ਕਰਵਾ ਲਿਆਈਏ। ਅਸੀਂ ਵੀ ਉਹਨਾਂ ਨਾਲ ਚਲੇ ਗਏ।

ਸਕੂਲ ਵਿਚ ਗੁਰਦੁਆਰਾ ਪਹਿਲੀ ਮੰਜ਼ਲ 'ਤੇ ਬਣੇ ਹਾਲ ਵਿਚ ਬਣਾਇਆ ਹੋਇਆ ਹੈ, ਇਕ ਬੁੱਢਾ ਝਾਂਗੀ ਸਿੱਖ ਇਕ ਦਰਖਤ ਦੇ ਆਲੇ-ਦੁਆਲੇ ਬਣੇ ਥੜ੍ਹੇ 'ਤੇ ਬੈਠਾ ਝਾਂਗੀ ਬੋਲੀ ਵਿਚ ਹੀ ਕਹਾਣੀ ਸੁਣਾ ਰਿਹਾ ਸੀ। ਫਿਰ ਉਸਨੇ ਸਾਰੇ ਆਲੇ-ਦੁਆਲੇ ਇਕੱਠੇ ਹੋਏ ਲੋਕਾਂ ਨੂੰ ਦੱਸਿਆ ਕਿ ਇਹ ਬੜੀ ਜਾਹਰੀ ਜਗ੍ਹਾ ਹੈ ਤੇ ਏਥੇ ਸੈਂਕੜੇ ਹੀ ਦੇਵਤਿਆਂ ਨੇ ਸਮੇਂ ਸਮੇਂ ਸਿਰ ਤਪ ਕੀਤਾ ਹੈ। ਜਦੋਂ ਨੀਹਾਂ ਪੁੱਟਦੇ ਸਾਂ ਤਾਂ ਓਦੋਂ ਧੂਣੇ ਤੇ ਪੁਰਾਤਨ ਸਮੇਂ ਦੀਆਂ ਖੜਾਵਾਂ ਨਿਕਲਦੀਆਂ ਸਨ। ਬਹੁਤ ਹੀ ਜਾਹਰੀ ਥਾਂ ਹੈ, ਇਹ। ਬਾਬਾ ਜੀ ਨੇ ਐਵੇਂ ਈ ਨਹੀਂ ਏਥੇ ਗੁਰਦੁਆਰਾ ਤੇ ਸਕੂਲ ਬਣਾਇਆ। ਬੰਦੇ ਤੇ ਬੰਦੇ, ਜਾਨਵਰ ਤਕ ਇਸ ਅਸਥਾਨ ਦੇ ਦਰਸ਼ਨ ਕਰਨ ਆਉਂਦੇ ਹਨ। ਫਿਰ ਉਸ ਨੇ ਇਕ ਹੋਰ ਕਰਾਮਾਤੀ ਗੱਲ ਸੁਣਾਈ, ਅਖੇ ਇਕ ਦਿਨ ਇਕ ਸੱਪ ਸਿੱਧਾ ਪੌੜੀਆਂ ਚੜ੍ਹ ਕੇ ਬਾਬਾ ਜੀ ਦੇ ਕਮਰੇ ਵਿਚ ਚਲਾ ਗਿਆ। ਉਹ ਸੱਪ ਓਧਰੋਂ ਆਇਆ ਸੀ, ਉਸਨੇ ਹੱਥ ਨਾਲ ਇਕ ਉੱਚੀ ਪਹਾੜੀ ਚੋਟੀ ਵੱਲ ਇਸ਼ਾਰਾ ਕਰ ਕੇ ਦੱਸਿਆ। ਫਿਰ ਉਹ ਲੋਕਾਂ ਨੂੰ ਕਹਿਣ ਲੱਗਾ, "ਤੁਹਾਨੂੰ ਤਾਂ ਪਤਾ ਹੀ ਹੈ ਕਿ ਸੱਪ ਪੌੜੀਆਂ ਨਹੀਂ ਚੜ੍ਹ ਸਕਦਾ ਤੇ ਨਾਲੇ ਓਧਰੋਂ ਪਾਣੀ ਲੰਘ ਕੇ ਤਾਂ ਸੱਪ ਉਂਜ ਵੀ ਇਸ ਇਮਾਰਤ ਵੱਲ ਨਹੀਂ ਆ ਸਕਦਾ। ਮੇਰੇ ਨਾਲ ਇਕ ਹੋਰ (ਇਕ ਸਿੱਧੇ ਜਹੇ ਸਿੱਖ ਵੱਲ ਇਸ਼ਾਰਾ ਕਰਕੇ), ਜਿਸਨੂੰ ਕਈ ਵਾਰ ਪਾਗਲਪਨ ਦੇ ਦੌਰੇ ਪੈ ਚੁੱਕੇ ਸਨ ਤੇ ਬਿਜਲੀਆਂ ਵਗੈਰਾ ਵੀ ਲਗਦੀਆਂ ਰਹੀਆਂ ਸਨ, ਉਸ ਸਿੱਖ ਦੀ ਭੈਣ ਵੀ ਉਸ ਸਕੂਲ ਵਿਚ ਮਾਸਟਰਾਣੀ ਲੱਗੀ ਹੋਈ ਸੀ ਤੇ ਉਹ ਸਿੰਘ ਵੀ ਉਥੇ ਸੇਵਾ ਕਰਦਾ ਸੀ ਤੇ ਕਹਿੰਦੇ ਹਨ ਕਿ ਜਦੋਂ ਦਾ ਏਥੇ ਆਇਆ ਸੀ ਹੁਣ ਉਹਨੂੰ ਕਦੇ ਦੌਰਾ ਨਹੀਂ ਪਿਆ ਤੇ ਬਿਲਕੁਲ ਠੀਕ-ਠਾਕ ਹੈ। ਇਹ ਸਭ ਕੁਝ ਵੀ ਉਸ ਬੁੱਢੇ ਝਾਂਗੀ



ਸਿੱਖ ਦੇ ਦੱਸਣ ਅਨੁਸਾਰ ਬਾਬਾ ਜੀ ਦੇ ਤੇਜ-ਤਪ ਤੇ ਇਸ ਥਾਂ ਦੀ ਛੋਹ ਪ੍ਰਾਪਤ ਕਰਨ ਨਾਲ ਹੋਇਆ ਹੈ। ਸਿੰਘ ਵੀ ਸੀ ਤੇ ਉਸ ਨੂੰ ਹੱਥ ਦੇ ਇਸ਼ਾਰੇ ਨਾਲ ਆਪਣੇ ਕੋਲ ਸੱਦ ਲਿਆ ਤੇ ਉਹਨੂੰ ਆਪਣੀ ਗੱਲ ਦੀ ਚਸ਼ਮਦੀਦ ਦੇ ਤੌਰ 'ਤੇ ਗਵਾਹੀ ਦੇਣ ਲਈ ਕਿਹਾ-" ਕਿਉਂ ਬਈ...ਸਿਆਂ ਉਹ ਸੱਪ ਵਾਲੀ ਗੱਲ, ਜਿਹੜਾ ਆਪਣੇ ਸਾਹਮਣੇ ਉੱਪਰ ਜਾ ਕੇ ਬਾਬਾ ਜੀ ਨੂੰ ਮੱਥਾ ਟੇਕ ਕੇ ਬਹਿ ਗਿਆ ਸੀ ਤੇ ਫਿਰ ਸ਼ਬਦ ਕੀਰਤਨ ਸੁਣਨ ਤੋਂ ਬਾਅਦ ਭੋਗ ਪਏ 'ਤੇ ਆਪ ਈ ਥੱਲੇ ਆ ਗਿਆ ਸੀ ਤੇ ਰਵਾਂ-ਰਵੀਂ ਜਿਧਰੋਂ ਆਇਆ ਸੀ, ਓਧਰ ਈ ਚਲਾ ਗਿਆ ਸੀ।"

ਉਹ ਸਿੱਖ ਇਕ ਮੰਝੇ ਹੋਏ ਗਵਾਹ ਵਾਂਗ ਬੋਲਿਆ, "ਉਹ ਸੱਪ ਤੇ ਹੁਣ ਵੀ ਕਈ ਵਾਰ ਸਾਨੂੰ ਔਸ ਪਹਾੜੀ 'ਤੇ ਦਿਸਦਾ ਹੁੰਦਾ ਹੈ, ਜਦੋਂ ਵੀ ਮਿਲੇ ਇਕ ਵਾਰ ਫੰਨ੍ਹ ਉਤਾਂਹ ਚੁੱਕ ਕੇ ਸਾਨੂੰ ਪਛਾਣ ਕੇ ਪਰ੍ਹਾਂ ਨੂੰ ਚਲਾ ਜਾਂਦਾ ਹੈ।"

ਲੋਕ (ਪੜ੍ਹਨ ਵਾਲੇ ਬੱਚਿਆਂ ਦੇ ਮਾਤਾ-ਪਿਤਾ ਤੇ ਉਹਨਾਂ ਨਾਲ ਆਏ ਉਹਨਾਂ ਦੇ ਰਿਸ਼ਤੇਦਾਰ) ਬੜੀ ਸ਼ਰਧਾ ਤੇ ਧਿਆਨ ਨਾਲ ਉਹਨਾਂ ਦੀ ਗੱਲ ਸੁਣ ਰਹੇ ਸਨ ਤੇ ਵਿੱਚ ਵਿੱਚ ਮੂੰਹੋਂ ਸਤਿਨਾਮ ਵਾਹਿਗੁਰੂ ਵੀ ਕਹਿੰਦੇ ਸਨ। ਉਹਨਾਂ ਦੋਹਾਂ ਸੇਵਾਦਾਰਾਂ ਦੀ ਗੱਲ ਸੁਣ ਕੇ ਮੇਰਾ ਹਾਸਾ ਨਿਕਲ ਗਿਆ।

ਅਸਲ ਵਿਚ ਇਹ ਠੱਗਾਂ ਦੇ ਟੋਲੇ ਦੇ ਜਾਲ ਵਰਗਾ ਇਕ ਤਾਣਾ-ਬਾਣਾ ਹੈ, ਜਿਸ ਨੂੰ ਇਕ ਸਾਧ ਨੇ ਨਹੀਂ ਕਰੀਬ ਨੱਬੇ ਫੀ ਸਦੀ ਸਾਧਾਂ ਨੇ ਆਪਣੇ ਆਲੇ-ਦੁਆਲੇ ਬਣਾਇਆ ਹੋਇਆ ਹੈ। ਮੁਸਲਮਾਨਾਂ ਵਿਚੋਂ ਪੁਰਾਣੇ ਪੀਰਾਂ ਦੀ ਔਲਾਦ ਹੁਣ ਵੀ ਆਪਣੇ ਆਪ ਨੂੰ ਪੀਰ ਸਾਂਈ ਅਖਵਾਉਂਦੀ ਹੈ। ਫਰੰਟੀਅਰ (ਪਾਕਿਸਤਾਨ ਦਾ ਸਰਹੱਦੀ ਸੂਬਾ) ਦੇ ਬਹੁਤ ਸਾਰੇ ਪੀਰ ਤੇ ਵਡੇਰੇ ਅੱਜਕਲ੍ਹ ਰਾਜਨੀਤੀ ਵਿਚ ਵੀ ਹਨ, ਜਿਵੇਂ ਸਿੱਖਾਂ ਵਿਚ ਵੀ ਬਹੁਤ ਸਾਰੇ ਸੰਤ-ਸਾਧ ਰਾਜਨੀਤੀ ਦਾ ਚਸਕਾ ਵੀ ਰੱਖਦੇ ਹਨ ਤੇ ਡੇਰਿਆਂ ਦੇ ਮਾਲਕ ਵੀ ਹਨ। ਉਹਨਾਂ ਪੀਰਾਂ ਤੇ ਵਡੇਰਿਆਂ ਨੂੰ ਹਰ ਵੇਡੇ ਇਹ ਖਤਰਾ ਲੱਗਾ ਰਹਿੰਦਾ ਹੈ ਕਿ ਰਾਜਨੀਤੀ ਵਿਚ ਆਉਣ ਕਰਕੇ ਸਾਡੀ ਧਾਰਮਕ ਮਾਨਤਾ ਕਿਤੇ ਲੋਕਾਂ ਵਿਚ ਘੱਟ ਨਾ ਹੋ ਜਾਵੇ। ਇਸ ਲਈ ਉਹ ਇਕ ਐਸਾ ਹੀ ਤਾਣਾ-ਬਾਣਾ ਆਪਣੀ ਧਾਰਮਕ ਥਾਂ ਤੋਂ ਇਲਾਵਾ ਆਪਣੀ ਰਿਹਾਇਸ਼ਗਾਹ 'ਤੇ ਵੀ ਬਣਾ ਲੈਂਦੇ ਹਨ ਤੇ ਦੋ ਚਾਰ ਕਮਲੇ ਜਹੇ ਰੱਖ ਕੇ, ਉਹਨਾਂ ਨੂੰ ਅਜੀਬ ਜਿਹੇ ਹਰੇ ਰੰਗ ਦੇ ਕੱਪੜੇ ਪੁਆ ਦੇਂਦੇ ਹਨ ਤੇ ਗਲ ਵਿਚ ਮੋਟੇ ਮੋਟੇ ਰੰਗ ਬਰੰਗੇ ਬੌਲਦਾਂ ਦੇ ਗਲ੍ਹਾਂ ਵਿਚ ਪਾਉਣ ਵਰਗੇ ਮਣਕਿਆਂ ਦੀ ਮਾਲਾ ਪੁਆ ਦੇਂਦੇ ਹਨ। ਕਿਸੇ ਦੇ ਹੱਥ ਵਿਚ ਮੋਰਾਂ ਦੇ ਖੰਭਾਂ ਦਾ ਝਾੜੂ ਜਿਹਾ ਤੇ ਕਿਸੇ ਦੇ ਹੱਥ ਘੁੰਗਰੂ ਲੱਗਾ ਘੋਟਣੇ ਵਰਗਾ ਸੋਟਾ ਜਿਹਾ ਫੜਾ ਦੇਂਦੇ ਹਨ। ਜਦੋਂ ਮਿਲਣ ਵਾਲੇ ਸਮੇਂ ਵਿਚ ਆਮ ਜਨਤਾ ਪੀਰ ਜੀ ਨੂੰ ਮਿਲਣ ਆਉਂਦੀ ਹੈ ਤਾਂ ਉਹ ਮਸਤ ਮਲੰਗ ਕਮਲੇ ਜਿਹੇ ਭੁੜਕ ਭੁੜਕ ਕੇ ਨਾਲੇ ਘੁੰਗਰੂ ਛਣਕਾਉਂਦੇ ਹਨ ਤੇ ਨਾਲੇ ਗਾਉਂਦੇ ਹਨ-"ਪੀਰ ਸਾਂਈ ਆਇਐ, ਮਿੱਠੇ ਚੌਲ ਪਾਂਦੇ, ਪੀਰ ਸਾਂਈ ਆਇਐ, ਮਿੱਠੇ ਚੌਲ ਪਾਦੇ।" ਤੇ ਪਤਾ ਨਹੀਂ ਏਦਾਂ ਦਾ ਹੋਰ ਕੀ ਕੀ ਬਕੜਵਾਹ ਕਰਦੇ ਰਹਿੰਦੇ ਹਨ। ਅਸਲ ਵਿਚ ਇਹ ਸਾਰਾ ਆਡੰਬਰ ਪੀਰ ਜੀ ਦੀ ਰੂਹਾਨੀ ਸਖਸ਼ੀਅਤ ਨੂੰ ਉਭਾਰਨ ਲਈ ਕੀਤਾ ਜਾਂਦਾ ਹੈ ਤੇ ਇਉਂ ਲੋਕਾਂ 'ਤੇ ਮਨੋਵਿਗਿਆਨਕ ਪ੍ਰਭਾਵ ਪਾਇਆ ਜਾਂਦਾ ਹੈ ਕਿ ਪੀਰ ਜੀ ਬਹੁਤ ਜਾਹਰੇ ਤੇ ਰਿੱਧੀਆਂ-ਸਿੱਧੀਆਂ ਕਰ ਸਕਣ ਦੇ ਯੋਗ ਹਨ। ਲੋਕ ਉਹਨਾਂ ਨਾਲ ਮਾਮੂਲੀ ਜਿਹਾ ਰਾਜਨੀਤਕ ਗਿਲ੍ਹਾ ਸ਼ਿਕਵਾ ਕਰਕੇ ਧਾਰਮਕ ਪ੍ਰਭਾਵ ਥੱਲੇ ਬਾਕੀ ਕੰਮ ਭੁੱਲ ਹੀ ਜਾਂਦੇ ਹਨ ਤੇ ਉਹਨਾਂ ਦੇ ਚਰਨਾਂ 'ਤੇ ਢਹਿ ਪੈਂਦੇ ਹਨ ਤੇ ਪੀਰ ਜੀ ਕੋਲੋਂ ਅਸ਼ੀਰਵਾਦ ਲੈ ਕੇ ਘਰਾਂ ਨੂੰ ਚਲੇ ਜਾਂਦੇ ਹਨ। ਇਲਾਕੇ ਦਾ ਵਿਕਾਸ ਜਾਂ ਹੋਰ ਸਰਕਾਰੀ ਕੰਮ ਪੀਰ ਜੀ ਦੀ ਇੱਛਾ 'ਤੇ ਹੀ ਛੱਡ ਦਿੱਤੇ ਜਾਂਦੇ ਹਨ। ਇਹ ਕਮਲੇ ਜਹੇ ਲੋਕ ਪੀਰ ਜੀ ਦਾ ਏਨਾ ਪ੍ਰਭਾਵ ਬਣਾ ਦੇਂਦੇ ਹਨ ਕਿ ਜੇ ਪੀਰ ਜੀ ਕਿਸੇ ਦੀ ਧੀ ਭੈਣ ਨੂੰ ਵੀ ਹੱਥ ਪਾ ਲਵੇ ਤਾਂ ਮਜਲੂਮਾਂ ਦੀ ਅਵਾਜ਼ ਘੁੰਗਰੂਆਂ ਦੀ ਛਨਕਾਰ ਥੱਲੇ ਹੀ ਦੱਬੀ ਜਾਂਦੀ ਹੈ। ਲੋਕ ਇਸ ਨੂੰ ਰੱਬ ਦੀ ਰਜ਼ਾ ਸਮਝ ਕੇ ਭੁੱਲ ਜਾਂਦੇ ਹਨ ਤੇ ਪੀਰ ਜੀ ਸਿੱਖਾਂ ਦੇ ਸਾਧਾਂ ਸੰਤਾਂ ਵਾਂਗ ਐਸ਼ਾਂ ਲੁੱਟੀ ਜਾਂਦੇ ਹਨ। ਜਿਨ੍ਹਾਂ ਸਿੱਖ-ਸਾਧਾਂ ਦੇ ਡੇਰਿਆਂ 'ਤੇ ਕੋਈ ਬੱਚਾ ਹੋਣ ਦੀ ਅਭਿਲਾਸ਼ਾ ਲੈ ਕੇ ਆਉਂਦਾ ਹੈ, ਓਥੇ ਵੀ ਏਦਾਂ ਦੇ ਚੇਲੇ ਪਹਿਲਾਂ ਹੀ ਸਾਰੀ ਗੱਲ ਸਮਝ ਜਾਂਦੇ ਹਨ ਤੇ ਉਸ ਪਰਿਵਾਰ ਨੂੰ ਐਸੀਆਂ ਐਸੀਆਂ ਕਹਾਣੀ ਸੁਣਾਉਂਦੇ ਹਨ ਕਿ ਬੱਚਾ ਸ਼ਖਸਾਤ ਉਹਨਾਂ ਦੀਆਂ ਬਾਹਵਾਂ ਵਲ ਉਲ੍ਹਾਰ ਮਾਰਦਾ ਦਿਸਦਾ ਹੈ ਕਿ ਮੈਨੂੰ ਚੁੱਕ ਲਓ।

ਸਾਧ ਦੇ ਚੇਲੇ ਜਹੇ ਕਹਿੰਦੇ ਹਨ- "ਲਓ ਜੀ, ਆਹ ਅਜੇ ਪਿਛਲੇ ਹਫਤੇ ਦੀ ਹੀ ਗੱਲ ਹੈ," ਫਿਰ ਲੋਕਾਂ ਨੂੰ ਯਕੀਨ ਦੁਆਉਣ ਲਈ ਆਪਣੇ ਨਾਲ ਦੇ ਨੂੰ ਪੁੱਛਣ ਲੱਗ ਪੈਣਗੇ "ਕਿਉਂ ਬਈ ਫਲਾਣਿਆ ਉਹ ਜਿਹੜੇ ਬੰਬਈਓਂ ਆਏ ਸੀ, ਭਲਾ ਐਸ ਹਫਤੇ ਦੀ ਗੱਲ ਐ ਕਿ ਪਿਛਲੇ ਐਤਵਾਰ ਦੀ।"

ਉਹ ਅੱਗੋਂ ਕਹਿੰਦਾ ਹੈ, "ਏਸੇ ਐਤਵਾਰ ਦੀ ਕਿ, ਪਿਛਲੇ ਹਫਤੇ ਤੇ ਬਾਬਾ ਜੀ ਯੂ.ਪੀ. ਚਲੇ ਗਏ ਹੋਏ ਸੀ।" ਸੁਣਨ ਵਾਲੇ ਨੂੰ ਕਾਫੀ ਹੱਦ ਤੱਕ ਯਕੀਨ ਬੱਝ ਜਾਂਦਾ ਹੈ ਕਿ ਜਦੋਂ ਦਿਨਾਂ ਤੱਕ ਦਾ ਭੁਲੇਖਾ ਵੀ ਕੱਢ ਰਹੇ ਹਨ ਤਾਂ ਇਹਨਾਂ ਦੀ ਗੱਲ ਬਿਲਕੁਲ ਸੋਲਾਂ ਆਨੇ ਸੱਚੀ ਹੀ ਹੋਵੇਗੀ।

"ਲਓ ਜੀ ਤੁਸਾਂ ਯਕੀਨ ਨਹੀਂ ਕਰਨਾ, ਬੰਬਈਓਂ ਆਈ ਇਕ ਬੀਬੀ, ਬਾਬਾ ਜੀ ਦੇ ਚਰਨਾਂ 'ਤੇ ਢਹਿ ਕੇ ਰੋਈ ਜਾਵੇ, ਬਾਬਾ ਜੀ ਨੇ ਆਖਿਆ-"ਵਾਹਿਗੁਰੂ-ਵਾਹਿਗੁਰੂ ਬੋਲੋ, ਦਸੋ ਕਸ਼ਟ ਕੀ ਹੈ।"

ਉਹਨਾਂ ਆਖਿਆ-"ਬਾਬਾ ਜੀ ਆਹ ਸਾਡੀ ਗੁੱਡੀ ਵਿਆਹੀ ਨੂੰ ਯਾਰਾਂ ਸਾਲ ਹੋ ਗਏ ਹਨ, ਗੋਦ ਹਰੀ ਨਹੀਂ ਹੁੰਦੀ। ਬਾਬਾ ਜੀ ਸਾਡੀ ਧੀ ਨੂੰ ਆਪਣੇ ਘਰ ਵਿਚ ਕਿਸੇ ਤਰ੍ਹਾਂ ਦੀ ਕੋਈ ਕਮੀ ਨਹੀਂ, ਬੱਸ ਨਿੱਕੀ ਜਿਹੀ ਜਿੰਦ ਕਿਤੇ ਇਹਨਾਂ ਦੇ ਘਰ ਆ ਜਾਵੇ ਤੇ ਸਾਰੇ ਕਸ਼ਟ ਕੱਟੇ ਜਾਣ।"

ਬਾਬਾ ਜੀ ਨੇ ਆਖਿਆ,"ਵਾਹਿਗੁਰੂ ਭਲੀ ਕਰੂ।"

ਫਿਰ ਉਹ ਖਹਿੜੇ ਈ ਪੈ ਗਏ-"ਬਾਬਾ ਜੀ ਹੋਰ ਨਹੀਂ ਤੇ

ਤੁਸੀਂ ਇਹਨਾਂ ਦੇ ਘਰ ਚਰਨ ਪਾਓ।"

ਬਾਬਾ ਜੀ ਨੇ ਹਾਂ ਕਰ ਦਿੱਤੀ। ਓਦਣ ਕਿਤੇ ਮੇਹਰਾਂ ਦੇ ਘਰ ਵਿੱਚ ਆਏ ਹੋਏ ਸੀ। (ਇਹ ਮਿਹਰਾਂ ਦਾ ਘਰ ਵੀ ਓਸੇ ਤਰ੍ਹਾਂ ਦੀ ਹੀ ਨਕਲ ਹੈ, ਜਿਵੇਂ ਬ੍ਰਾਹਮਣ ਕਹਿੰਦਾ ਹੈ ਤੇਰੇ ਫਲਾਣੇ ਘਰ ਵਿਚ ਸ਼ਨੀ ਜਾਂ ਰਾਹੂ, ਕੇਤੂ ਆ ਗਿਆ ਹੈ ਨਹੀਂ ਤਾਂ ਸਿੱਖ ਧਰਮ ਵਿਚ ਕਿਸੇ ਤੇ ਮਿਹਰ ਕਰਨ ਲਈ ਕਿਹੜੇ ਘਰ ਵਿਚ ਜਾਣ ਦੀ ਲੋੜ ਹੈ।) ਨਹੀਂ ਤੇ ਬਾਬਾ ਜੀ ਤੇ ਥੋੜ੍ਹੇ ਕੀਤੇ ਕਿਸੇ ਦੇ ਜਾਂਦੇ ਈ ਨਹੀਂ। ਅਜੇ ਸੱਤ ਦਿਨ ਹੋਏ ਈ ਉਹਨਾਂ ਨੂੰ ਏਥੋਂ ਗਿਆਂ ਨੂੰ ਤੇ ਬਾਬਾ ਜੀ ਤੇ ਪੰਜ ਹੋਰ ਸਿੱਖਾਂ ਦੀਆਂ ਹਵਾਈ ਜ਼ਹਾਜ਼ ਦੀਆਂ ਟਿਕਟਾਂ ਅੱਜ ਆ ਵੀ ਗਈਆਂ ਜੇ। ਬੱਸ ਆਹ ਤੁਹਾਡੇ ਆਉਣ ਤੋਂ ਵੀਹ ਮਿੰਟ ਪਹਿਲਾਂ ਡਾਕੀਆ ਦੇ ਕੇ ਗਿਆ ਜੇ।

ਜੇ ਇਹ ਚੇਲੇ ਪਿਛਲੇ ਸਾਲ ਦੀ ਗੱਲ ਕਰਨ ਤੇ ਆਖਣਗੇ- "ਪਿਛਲੇ ਸਾਲ ਆਏ ਸੀ, ਬਾਬਾ ਜੀ ਬੱਚਾ ਨਹੀਂ ਹੁੰਦਾ, ਕਿਰਪਾ ਕਰੋ ਤੇ ਆਹ ਐਂਤਕੀਂ ਆਏ ਈ ਵੱਡਿਆਂ ਬਾਬਿਆਂ ਦੀ ਬਰਸੀ 'ਤੇ ਅਖਰੋਟਾਂ ਵਰਗੇ ਦੋ ਮੁੰਡੇ ਚੁੱਕੀ ਆਉਣ। ਨਾਲੇ ਤੇ ਬਾਬਾ ਜੀ ਦੇ ਕਮਰੇ ਵਿਚ ਏ. ਸੀ. ਲਵਾ ਕੇ ਗਏ ਈ ਤੇ ਨਾਲੇ ਆਂਹਦੇ ਸੀ, ਬਾਬਾ ਜੀ ਕਾਰ ਕਿਹੜੀ ਘੱਲੀਏ।" ਕਈ ਵਾਰ ਤਾਂ ਇਹ ਵੀ ਕਹਿ ਦੇਂਦੇ ਹਨ, ਬਾਬਾ ਜੀ ਨੇ ਕਿਰਪਾ ਕੀਤੀ, ਪਹਿਲਾਂ ਛੇ ਕੁੜੀਆਂ ਸੀ, ਬਾਬਾ ਜੀ ਨੇ ਆਖਿਆ, "ਜਾਓ ਅਸਾਂ ਬਚਨ ਕਰ ਦਿੱਤੇ ਜੇ, ਐਤਕੀਂ ਮੁੰਡਾ ਹੋਊ ਤੇ ਐਤਕੀਂ ਮੁੰਡਾ ਜੰਮ ਪਿਆ।" ਲਾਗੇ ਖਲੋਤਾ ਕੋਈ ਬਾਬੇ ਦਾ ਈ ਧੂਤਾ ਜਿਹਾ ਆਖੂ "ਲਓ ਜੀ ਬਾਬਾ ਜੀ ਦੀ ਨਿਗਾਹ ਸਵੱਲੀ ਹੋ ਜਾਏ ਤਾਂ ਫੇਰ ਕਾਹਦਾ ਘਾਟਾ।"

ਏਸੇ ਤਰ੍ਹਾਂ ਹੀ ਏਥੇ ਵੀ ਐਸੇ ਲੋਕ ਹਨ ਜੋ ਝੂਠੀਆਂ ਸੱਚੀਆਂ ਗੱਲਾਂ ਕਰਕੇ ਲੋਕਾਂ ਦੀ ਸ਼ਰਧਾ ਬਣਾਉਂਦੇ ਹਨ। ਜੇ ਇਹ ਟੁੱਚੀ ਜਿਹੇ ਲੋਕ ਅਸਲੀਅਤ ਵਿੱਚ ਸ਼ਰਧਾ ਦਾ ਘੋਲ ਨਾ ਪਾਉਣ ਤਾਂ ਸ਼ਾਇਦ ਬਹੁਤ ਸਾਰੇ ਮਾਤਾ ਪਿਤਾ ਆਪਣੇ ਬੱਚਿਆਂ ਨੂੰ ਇਸ ਸਕੂਲ ਵਿੱਚੋਂ ਕਢਾ ਕੇ ਹੀ ਲੈ ਜਾਣ। ਕਈ ਸਿੱਖ ਤਾਂ ਏਨੇ ਸ਼ਰਧਾ ਵਿੱਚ ਡੁੱਬ ਗਏ ਹਨ ਕਿ ਢਾਈ ਕੁ ਸਾਲ ਦੇ ਬੱਚੇ ਨੂੰ ਵੀ ਇਸ ਸਕੂਲ ਵਿੱਚ ਪਾ ਦਿੰਦੇ ਹਨ।

ਉੱਥੇ ਬਹੁਤ ਸਾਰੇ ਬੱਚੇ ਉਦੋਂ ਢਾਈ ਸਾਲ, ਪੌਣੇ ਤਿੰਨ ਸਾਲ, ਤਿੰਨ ਸਾਲ ਤੱਕ ਦੇ ਵੀ ਸਨ। ਕਰੀਬ ਕਰੀਬ ਨੱਬੇ ਪਚਾਨਵੇਂ ਫੀਸਦੀ ਬੱਚਿਆਂ ਦੇ ਸਿਰ ਵਿੱਚ ਜੂੰਆਂ ਪਈਆਂ ਹੋਈਆਂ ਸਨ ਤੇ ਲੱਗਭਗ ਸਾਰੇ ਹੀ ਬੱਚਿਆਂ ਨੂੰ ਸਕੇਬੀ (ਖੁਰਕ) ਪਈ ਹੋਈ ਸੀ। ਇਸਦਾ ਸਿੱਧਾ ਕਾਰਨ ਸਫਾਈ ਦਾ ਨਾ ਹੋਣਾ ਹੈ। ਘਰਾਂ ਵਿੱਚ ਮਾਵਾਂ ਆਪਣੇ ਬੱਚਿਆਂ ਨੂੰ ਮਲ ਮਲ ਕੇ ਨੁਹਾਉਂਦੀਆਂ ਹਨ ਪਰ ਏਥੇ ਤਾਂ ਮੈਂ ਅਜੀਬ ਨਜ਼ਾਰਾ ਵੇਖਿਆ। ਕੋਈ ਸੌ ਕੁ ਟੂਟੀ ਇੱਕ ਲਾਈਨ ਵਿੱਚ ਲੱਗੀ ਹੋਈ ਹੈ। ਕਹਿੰਦੇ ਹਨ ਤੱਤੇ ਪਾਣੀ ਦਾ ਪ੍ਰਬੰਧ ਕੀਤਾ ਹੋਇਆ ਹੈ ਪਰ ਦਿਸਿਆ ਕਿਤੇ ਨਹੀਂ। ਟੂਟੀਆਂ ਵਿੱਚ ਪਾਣੀ ਵੀ ਬੱਸ ਧਾਗੇ ਵਰਗਾ ਹੀ ਆਉਂਦਾ ਹੈ। ਬੱਚਿਆਂ ਦੀ ਸਾਂਭ ਵਾਸਤੇ ਜਿਹੜੀਆਂ ਔਰਤਾਂ ਰੱਖੀਆਂ ਹੋਈਆਂ ਹਨ, ਉਹ ਘੂਕ ਸੁੱਤੇ ਪਏ ਬੱਚੇ ਨੂੰ ਇੱਕ ਬਾਂਹ ਤੋਂ ਫੜ ਕੇ ਉਤਾਂਹ ਚੁੱਕ ਦਿੰਦੀਆਂ ਹਨ। ਬੱਚੇ ਅੱਬੜਵਾਹੇ ਜਾਗ ਪੈਂਦੇ ਹਨ। ਉਹ ਔਰਤਾਂ ਉਹਨਾਂ ਦੇ ਕੱਪੜੇ ਇਸ ਤਰ੍ਹਾਂ ਲਾਹੁੰਦੀਆਂ ਹਨ ਜਿਸ ਤਰ੍ਹਾਂ ਕੇਲਾ ਛਿੱਲੀ ਦਾ ਹੈ। ਨੰਗ ਮੁਨੰਗਾ ਬੱਚਾ ਭੱਜ ਕੇ ਆਪਣਾ ਮੱਗ ਪਾਣੀ ਦੀ ਟੂਟੀ ਥੱਲੇ ਰੱਖ ਦਿੰਦਾ ਹੈ, ਕਿੰਨੇ ਹੀ ਚਿਰ ਬਾਅਦ ਮੱਗ ਭਰਦਾ ਹੈ। ਬੱਚਾ ਠਰੂੰ ਠਰੂੰ ਕਰਦਾ ਇੱਕ ਮੱਗ ਪਾਣੀ ਦਾ ਪਿੰਡੇ ਤੇ ਪਾਕੇ ਫਿਰ ਟੂਟੀ ਥੱਲੇ ਰੱਖ ਦਿੰਦਾ ਹੈ। ਓਧਰ ਕਹਿਰ ਦੀ ਸਰਦੀ, ਦੰਦੋੜਿਕਾ ਵੱਜਦੇ ਵਜਦੇ ਦੋ ਤਿੰਨ ਮੱਗ ਪਾਕੇ ਉਰ੍ਹੇ ਨੂੰ ਭੱਜ ਆਉਂਦਾ ਹੈ। ਨਾ ਕੋਈ ਸਾਬਣ ਲਾਉਣਾ ਨਾ ਕੋਈ ਸਫਾਈ ਕਰਨੀ, ਬੱਸ ਗਿੱਲੇ ਸੁੱਕੇ ਜਿਹੇ ਨੂੰ ਪੂੰਝ ਕੇ ਕੱਪੜੇ ਪਾ ਕੇ ਪਟਕਾ ਬੰਨ੍ਹ ਦੇਣਾ ਤੇ ਦਰਬਾਰ ਵਿੱਚ ਭੇਜ ਦੇਣਾ। ਇਹ ਕੰਮ ਸਵੇਰੇ ਸਾਢੇ ਤਿੰਨ ਵਜੇ ਤੱਕ ਮੁੱਕ ਜਾਂਦਾ ਹੈ। ਬੱਚੇ ਮੱਥਾ ਟੇਕ ਕੇ ਬੈਠ ਜਾਂਦੇ ਹਨ। ਕੀਰਤਨ ਸ਼ੁਰੂ ਹੋ ਜਾਂਦਾ ਹੈ। ਉਹਨਾਂ ਬੱਚਿਆਂ ਨੂੰ ਹੱਥ ਜੋੜ ਕੇ ਸ਼ਰਧਾ ਨਾਲ ਬੈਠਣਾ ਸਿਖਾਇਆ ਜਾਂਦਾ ਹੈ। ਇਸ ਸਾਰੇ ਕੰਮ ਦੀ ਨਿਗਰਾਨੀ ਵੱਡੀਆਂ ਕਲਾਸਾਂ ਦੇ ਬੱਚੇ (ਮੁੰਡੇ ਤੇ ਕੁੜੀਆਂ) ਕਰਦੇ ਹਨ।

ਕੀਰਤਨ ਸੁਣਦੇ ਸੁਣਦੇ ਅੱਸੀ ਸਾਲ ਦੇ ਬੁਢੇ ਵੀ ਸੌਂ ਜਾਂਦੇ ਹਨ। ਢਾਈ ਤਿੰਨ ਸਾਲ ਦੇ ਬੱਚੇ ਨੂੰ ਨੀਂਦ ਬਹੁਤ ਪਿਆਰੀ ਹੁੰਦੀ ਹੈ। ਵਿਚਾਰਿਆਂ ਦੀ ਬੈਠੇ ਬੈਠੇ ਝਪਕੀ ਲੱਗ ਜਾਂਦੀ ਹੈ। ਓਧਰ ਦਰਬਾਰ ਵਿੱਚ ਜੇਲ੍ਹ ਦੇ ਲੰਬੜਦਾਰਾਂ ਵਾਂਗ ਜਦੋਂ ਹੀ ਵੱਡੇ ਬੱਚਿਆਂ ਦੀ ਨਿਗ੍ਹਾ ਸੁੱਤੇ ਪਏ ਬੱਚੇ ਤੇ ਪੈਂਦੀ ਹੈ, ਉਹ ਆ ਕੇ ਸਿਰ ਵਿੱਚ ਪਟੋਕੀ ਮਾਰ ਕੇ ਜਗ੍ਹਾ ਦਿੰਦੇ ਹਨ। ਇਸ ਤਰ੍ਹਾਂ ਪੰਜ ਸਾਢੇ ਪੰਜ ਵਜੇ ਤੱਕ ਹੁੰਦਾ ਰਹਿੰਦਾ ਹੈ ਤੇ ਉਨ੍ਹੇ ਚਿਰ ਤੱਕ ਕਈ ਕਈ ਪਟੋਕੀਆਂ ਇੱਕ ਇੱਕ ਬੱਚੇ ਦੇ ਸਿਰ ਵਿੱਚ ਵੱਜ ਚੁੱਕੀਆਂ ਹੁੰਦੀਆਂ ਹਨ। ਫੇਰ ਪ੍ਰਸ਼ਾਦ ਵਰਤਾਇਆ ਜਾਂਦਾ ਹੈ ਤੇ ਅਰਦਾਸ ਵੀ ਕਦੀ ਕਿਸੇ ਬੱਚੇ ਕੋਲੋਂ ਤੇ ਦੂਜੇ ਦਿਨ ਦੂਜੇ ਬੱਚੇ ਕੋਲੋਂ ਕਰਵਾਈ ਜਾਂਦੀ ਹੈ। ਇਹਨਾਂ ਬੱਚਿਆਂ ਦੇ ਵਿੱਚ ਹੀ ਬੱਚਿਆਂ ਨੂੰ ਮਿਲਣ ਆਏ ਮਾਂ ਪਿਓ ਤੇ ਉਹਨਾਂ ਦੇ ਰਿਸ਼ਤੇਦਾਰ ਸੰਗਤ ਦੇ ਰੂਪ ਵਿੱਚ ਬੈਠੇ ਹੁੰਦੇ ਹਨ ਪਰ ਇਹ ਲੋਕ ਏਨੇ ਬੁੱਚੜ ਤੇ ਘੋਗੜਕੰਨੇ ਹੋ ਜਾਂਦੇ ਹਨ ਕਿ ਇਸਨੂੰ ਗੁਰਬਾਣੀ ਪੜ੍ਹਾਉਣ ਦਾ ਨਾਂਅ ਦੇ ਰਹੇ ਹੁੰਦੇ ਹਨ ਤੇ ਭੁੱਲ ਜਾਂਦੇ ਹਨ ਕਿ ਢਾਈ ਤਿੰਨ ਸਾਲ ਦੇ ਬੱਚੇ ਦੀ ਉਮਰ ਪੜ੍ਹਨ ਵਾਲੀ ਨਹੀਂ ਹੁੰਦੀ। ਪੂਰੀ ਦੁਨੀਆਂ ਦੇ ਕਿਸੇ ਵੀ ਦੇਸ਼ ਵਿੱਚ ਪੰਜ ਸਾਲ ਤੋਂ ਥੱਲੇ ਦਾ ਬੱਚਾ ਸਕੂਲ ਵਿੱਚ ਦਾਖਲ ਕਰਨਾ ਜਾਂ ਕਰਵਾਉਣਾ ਕਾਨੂੰਨੀ ਜੁਰਮ ਹੈ ਕਿਉਂਕਿ ਮੈਡੀਕਲ ਸਾਇੰਸ ਕਹਿੰਦੀ ਹੈ ਕਿ ਬੱਚੇ ਦਾ ਦਿਮਾਗ ਪੰਜ ਸਾਲ ਦੀ ਉਮਰ ਵਿੱਚ ਜਾ ਕੇ ਹੀ ਕੁਝ ਯਾਦ ਰੱਖ ਸਕਣ ਦੇ ਕਾਬਲ ਹੁੰਦਾ ਹੈ। ਉਸ ਤੋਂ ਛੋਟੇ ਬੱਚੇ ਦੇ ਦਿਮਾਗ ਵਿੱਚ ਯਾਦਾਂ ਦੀਆਂ ਲਹਿਰਾਂ ਜਿਹੀਆਂ ਉੱਠਦੀਆਂ ਰਹਿੰਦੀਆਂ ਹਨ ਪਰ ਉਸ ਨੂੰ ਬਹੁਤ ਘੱਟ ਗੱਲਾਂ ਯਾਦ ਰਹਿੰਦੀਆਂ ਹਨ। ਕੁਝ ਗੱਲਾਂ ਨੂੰ ਛੱਡ ਕੇ ਬਾਕੀ ਦੀਆਂ ਤਕਰੀਬਨ ਸਾਰੀਆਂ ਹੀ ਗੱਲਾਂ ਉਹ ਕੁਝ ਹੀ ਮਿੰਟਾਂ ਵਿੱਚ ਭੁੱਲ ਜਾਂਦਾ ਹੈ। ਰਹੀ ਢਾਈ ਤਿੰਨ ਸਾਲ ਦੇ ਬੱਚੇ ਦੀ ਨੀਂਦ ਦੀ ਗੱਲ ਤਾਂ ਏਡੇ ਬੱਚੇ ਨੂੰ ਦਿਨ ਵਿੱਚ ਘੱਟ ਤੋਂ ਘੱਟ ਪੰਦਰਾਂ ਸੋਲਾਂ ਘੰਟੇ ਨੀਂਦ ਜਰੂਰ ਚਾਹੀਦੀ ਹੈ। ਤੜਕੇ ਬੱਚੇ ਨੂੰ ਉਠਾਉਣਾ ਉਸ ਤੇ ਬੁੱਚੜਪੁਣਾ ਕਰਨ ਦੇ ਬਰਾਬਰ ਹੈ। ਜਿਸ ਤਰੀਕੇ ਨਾਲ ਏਡੇ ਬੱਚੇ ਨੂੰ ਜਗਾਇਆ ਜਾਂਦਾ ਹੈ, ਉਹ ਵੀ ਕਿਸੇ ਤਰ੍ਹਾਂ ਦੇ ਤਸ਼ੱਦਦ ਤੋਂ ਘੱਟ ਨਹੀਂ ਹੈ।

*(ਬਾਕੀ ਅਗਲੇ ਅੰਕ ਵਿੱਚ)*



# ਧਰਮ, ਮਨੁੱਖ ਅਤੇ ਤਰਕਸ਼ੀਲਤਾ

*ਡਾ. ਸੁਰਿੰਦਰ ਅਜਨਾਤ*

ਧਰਮ ਅਤੇ ਤਰਕਸ਼ੀਲਤਾ ਦੋਹਵੇਂ ਹੀ ਮਨੁੱਖ ਦੀਆਂ ਕਾਢਾਂ ਹਨ। ਜਿਥੇ ਧਰਮ ਉਸ ਲਈ ਗੈਰ-ਜ਼ਰੂਰੀ ਹੈ, ਉਥੇ ਤਰਕਸ਼ੀਲਤਾ ਉਸ ਲਈ ਅਤਿਅੰਤ ਜ਼ਰੂਰੀ ਹੈ, ਪਰ ਗੈਰ-ਜ਼ਰੂਰੀ ਧਰਮ ਦਾ ਸਭ ਪਾਸੇ, ਖਾਸ ਕਰਕੇ ਭਾਰਤੀ ਸੰਦਰਭਾਂ ਵਿਚ, ਬੋਲਬਾਲਾ ਹੈ ਤੇ ਅਤਿਅੰਤ ਜ਼ਰੂਰੀ ਤਰਕਸ਼ੀਲਤਾ ਬਹੁਤ ਘੱਟ ਮਿਕਦਾਰ ਵਿਚ ਉਪਲੱਬਧ ਹੈ।

ਧਰਮ ਕੀ ਹੈ? ਇਸਦੀ ਚਰਚਾ ਕਰਨ ਲੱਗਿਆਂ ਬਹੁਤ ਵਾਰ ਕਈ ਮਹੱਤਵਪੂਰਨ ਪਹਿਲੂਆਂ ਨੂੰ ਜਾਂ ਤਾਂ ਨਜ਼ਰਅੰਦਾਜ਼ ਕਰ ਦਿੱਤਾ ਜਾਂਦਾ ਹੈ ਜਾਂ ਫਿਰ ਉਹ ਚਰਚਾ ਦਾ ਹਿੱਸਾ ਬਣਨ ਤੋਂ ਸੱਖਣੇ ਰਹਿ ਜਾਂਦੇ ਹਨ।

ਧਰਮ ਮਨੁੱਖੀ ਇਤਿਹਾਸ ਵਿਚ ਅਜਿਹਾ ਵਰਤਾਰਾ ਹੈ ਜੋ ਜਦੋਂ ਤੋਂ ਹੋਂਦ ਵਿਚ ਆਇਆ ਹੈ, ਨਿਰੰਤਰ ਆਪਣਾ ਸਰੂਪ ਬਦਲਦਾ ਰਿਹਾ ਹੈ ਤੇ ਕਈ ਵਾਰ ਇਕ ਜਨਸਮੂਹ ਦਾ ਧਰਮ, ਦੂਜੇ ਜਨਸਮੂਹ ਲਈ ਅਧਰਮ ਵੀ ਬਣਿਆ ਰਿਹਾ ਹੈ। ਹਿੰਦੂ ਧਰਮ ਵਿਚ ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਕੀਤੀ ਜਾਂਦੀ ਰਹੀ ਹੈ ਤੇ ਵਰਤਮਾਨ ਵਿਚ ਵੀ ਕੀਤੀ ਜਾ ਰਹੀ ਹੈ। ਇਸ 'ਬਹੁਦੇਵਵਾਦ' ਨੂੰ ਇਸਾਈ ਅਤੇ ਇਸਲਾਮ ਧਰਮ ਵਿਚ ਪਾਪ ਅਤੇ ਅਧਰਮ ਕਿਹਾ ਗਿਆ ਹੈ, ਕਿਉਂਕਿ ਉਪਰੋਕਤ ਦੋਹਾਂ ਧਰਮਾਂ ਅਨੁਸਾਰ 'ਇਕ ਈਸ਼ਵਰਵਾਦ' ਹੀ ਧਰਮ ਹੋ ਸਕਦਾ ਹੈ। ਇਸ ਤਰ੍ਹਾਂ ਹਿੰਦੂ ਧਰਮ ਵਿਚ ਮੂਰਤੀ ਪੂਜਾ ਧਰਮ ਦਾ ਅਨਿੱਖੜਵਾਂ ਅੰਗ ਹੈ, ਪਰ ਇਸਲਾਮ ਮੂਰਤੀਆਂ ਤੋੜਨ ਨੂੰ ਧਰਮ ਮੰਨਦਾ ਹੈ, ਕਿਉਂਕਿ ਮੂਰਤੀ ਪੂਜਾ ਉਸ ਅਨੁਸਾਰ ਕੁਫਰ ਹੈ ਤੇ ਕੁਫਰ ਕਰਨ ਵਾਲਾ 'ਕਾਫਿਰ'।

ਇਸੇ ਤਰ੍ਹਾਂ ਧਰਮ ਮਨੁੱਖ ਦੀ ਧਰਤੀ 'ਤੇ ਆਉਣ ਨਾਲ ਹੀ ਸ਼ੁਰੂ ਨਹੀਂ ਹੋਇਆ। ਅਖੌਤੀ ਆਤਮਾ ਜਿਸ ਸਮੇਂ ਅਖੌਤੀ ਪਰਮਾਤਮਾ ਤੋਂ ਅੱਡ ਹੋ ਕੇ ਸੰਸਾਰ ਵਿਚ ਆਈ, ਉਸ ਸਮੇਂ ਤੋਂ ਆਤਮਾ ਨੂੰ ਪਰਮਾਤਮਾ ਦੀ ਨਾ ਤਾਂ ਤੜਫ ਰਹੀ ਹੈ ਤੇ ਨਾ ਹੀ ਸ਼ੁਰੂ ਤੋਂ ਹੀ ਮਨੁੱਖ ਆਤਮਾ ਤੇ ਪਰਮਾਤਮਾ ਵਿਚ ਵਿਸ਼ਵਾਸ਼ ਰੱਖਦਾ ਰਿਹਾ ਹੈ। ਤੋਕਾਰੇਵ ਨੇ ਆਪਣੀ ਕਿਤਾਬ (A History of Religion) ਵਿਚ ਲਿਖਿਆ ਹੈ ਕਿ ਮਨੁੱਖ 40-50 ਲੱਖ ਵਰ੍ਹੇ ਪਹਿਲਾਂ ਧਰਤੀ 'ਤੇ ਵਜੂਦ ਵਿਚ ਆ ਚੁੱਕਾ ਸੀ, ਪਰ ਉਹ ਬਹੁਤ ਲੰਬੇ ਸਮੇਂ ਤੱਕ ਧਰਮ ਦੇ ਸੰਕਲਪ ਤੋਂ ਬਿਨਾ ਹੀ ਰਿਹਾ। ਉਹ ਅੱਜ ਤੋਂ ਇਕ ਲੱਖ ਚਾਲੀ ਹਜ਼ਾਰ ਵਰ੍ਹੇ ਪਹਿਲਾਂ ਤੱਕ ਧਰਮ ਤੋਂ ਬਿਨਾ ਹੀ ਸੀ - ਭਾਵ 40 ਲੱਖ ਸਾਲ ਦੇ ਅਰਸੇ ਦੌਰਾਨ ਉਹ 39 ਲੱਖ 60 ਹਜ਼ਾਰ ਸਾਲ ਧਰਮ ਤੋਂ ਬਿਨਾ ਹੀ ਰਿਹਾ ਤੇ ਕੋਈ 40 ਹਜ਼ਾਰ ਵਰ੍ਹੇ ਪਹਿਲਾਂ ਧਰਮ ਦੀ ਹੋਂਦ ਸ਼ੁਰੂ ਹੋਈ।

ਕੁਝ ਵਿਦਵਾਨ ਧਰਮ ਦੀ ਉਤਪਤੀ ਨੂੰ ਹੋਰ ਪਹਿਲਾਂ ਹੋਈ ਸਿੱਧ ਕਰਨ ਦੇ ਮਨੋਰਥ ਨਾਲ ਧਰਮ ਨੂੰ ਨਿਯੰਡਰਥਲ ਮਾਨਵ ਨਾਲ ਜੋੜਦੇ ਹਨ। ਨਿਯੰਡਰਥਲ ਮਾਨਵ ਅੱਜ ਤੋਂ ਦੋ ਲੱਖ ਸਾਲ ਪਹਿਲਾਂ ਹੋਂਦ ਵਿਚ ਆਇਆ ਸੀ, ਪਰ ਅਚਾਨਕ 40 ਹਜ਼ਾਰ ਵਰ੍ਹੇ ਪਹਿਲਾਂ ਉਸ ਦਾ ਵਜੂਦ ਖਤਮ ਹੋ ਗਿਆ। ਜੇ ਉਸ ਨਾਲ ਧਰਮ ਦੀ ਉਤਪਤੀ ਨੂੰ ਜੋੜ ਕੇ ਦੇਖਿਆ ਜਾਵੇ ਤਾਂ ਵੀ ਮਨੁੱਖ ਉਸ ਦੀ ਹੋਂਦ ਤੋਂ ਪਹਿਲਾਂ 38 ਲੱਖ ਸਾਲ ਧਰਮ ਤੋਂ ਬਿਨਾ ਹੀ ਰਿਹਾ।

ਜਦੋਂ ਧਰਮ ਹੋਂਦ ਵਿਚ ਆਇਆ ਵੀ, ਉਹ ਉਸ ਰੂਪ ਵਿਚ ਨਹੀਂ ਸੀ, ਜਿਸ ਵਿਚ ਅੱਜ ਅਸੀਂ ਉਸ ਨੂੰ ਦੇਖਦੇ ਜਾਂ ਸਮਝਦੇ ਹਾਂ। ਅੱਜ ਦਾ ਧਰਮ ਹਜ਼ਾਰਾਂ ਸਾਲਾਂ ਦੇ ਨਿਰੰਤਰ ਵਿਕਾਸ ਦਾ ਸਿੱਟਾ ਹੈ ਤੇ ਉਸ ਦੇ ਪਹਿਲਾਂ ਦੇ ਰੂਪਾਂ ਨੂੰ ਅਸੀਂ ਬਹੁਤ ਪਹਿਲਾਂ ਤਿਲਾਂਜਲੀ ਦੇ ਚੁੱਕੇ ਹਾਂ। ਅੱਜ ਨਰਬਲੀ ਧਰਮ ਨਹੀਂ, ਪਾਪ ਤੇ ਅਪਰਾਧ ਮੰਨਿਆ ਜਾਂਦਾ ਹੈ। ਅੱਜ ਪਸ਼ੂਬਲੀ ਨੂੰ ਵੀ ਘਿਰਣਾ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ। ਕਦੇ ਘੋੜੇ ਤੇ ਗਾਂ ਨਾਲ ਸਬੰਧਤ ਅਸ਼ਵਮੇਧ ਤੇ ਗੋਮੇਧ ਯੱਗ ਕੀਤੇ ਜਾਂਦੇ ਸਨ। ਅੱਜ ਉਕਤ ਯੱਗਾਂ ਨੂੰ ਕਰਨ ਵਾਲਿਆਂ ਦੇ ਵਾਰਸ ਇਹ ਵੀ ਮੰਨਣ ਨੂੰ ਤਿਆਰ ਨਹੀਂ ਕਿ ਉਨ੍ਹਾਂ ਦੇ ਵੱਡੇ-ਵਡੇਰੇ ਕਦੇ ਇਹ ਯੱਗ ਕਰਿਆ ਕਰਦੇ ਸਨ ਅਤੇ ਇਹ ਉਨ੍ਹਾਂ ਦੇ ਧਰਮ ਦਾ ਅਨਿੱਖੜਵਾਂ ਅੰਗ ਸਨ। ਅੱਜ ਹਿੰਦੂ ਧਰਮ ਵਿਚ ਜੋ ਦੇਵੀ-ਦੇਵਤਾ ਪੂਜੇ ਜਾਂਦੇ ਹਨ ਤੇ ਜਿਸ ਤਰ੍ਹਾਂ ਦਾ ਅੱਜ ਦੇ ਧਰਮ ਦਾ ਸਰੂਪ ਹੈ, ਉਸ ਦੀ ਜੇ ਵੇਦਾਂ ਵਿਚਲੇ ਦੇਵੀ-ਦੇਵਤਿਆਂ ਤੇ ਧਰਮ ਨਾਲ ਤੁਲਨਾ ਕਰੀਏ ਤਾਂ ਇਕ ਵੀ ਚੀਜ਼ ਅਜਿਹੀ ਨਹੀਂ ਮਿਲੇਗੀ ਜੋ ਦੋਹਾਂ ਵਿਚ ਸਾਂਝੀ ਹੋਵੇ। ਇਕੱਲੇ ਰਿਗਵੇਦ ਵਿਚ 152 ਦੇਵੀ-ਦੇਵਤਾ ਹਨ, ਪਰ ਉਨ੍ਹਾਂ ਵਿਚ ਰਾਮ, ਕ੍ਰਿਸ਼ਨ, ਸ਼ਿਵ, ਵੈਸ਼ਨੋ ਦੇਵੀ, ਬਾਬਾ ਬਾਲਕ ਨਾਥ, ਸੰਤੋਸ਼ੀ ਮਾਤਾ, ਚਿੰਤਪੁਰਨੀ ਜਾਂ ਨੈਨਾਦੇਵੀ ਆਦਿ ਦਾ ਕਿਤੇ ਨਾ ਨਹੀਂ ਮਿਲਦਾ। ਇਸ ਤਰ੍ਹਾਂ ਵੇਦਾਂ ਦੇ ਦੇਵਤਿਆਂ-ਮਾਤਰਿਸ਼ਵਾ, ਪਰਜਨਿਆ, ਉਸ਼ਾ, ਵਰੁਣ, ਵਿਸ਼ਵੇਦੇਵਾ ਆਦਿ - ਦਾ ਅੱਜ ਕਿਤੇ ਨਾ ਨਹੀਂ ਸੁਣੀਂਦਾ।

ਧਰਮ ਵਿਚ ਆਤਮਾ, ਪਰਮਾਤਮਾ ਆਦਿ ਬਹੁਤ ਬਾਅਦ ਵਿਚ ਦਾਖਲ ਹੋਏ। ਪਹਿਲਾਂ-ਪਹਿਲ ਤਾਂ ਮਨੁੱਖ ਨੇ ਕੁਦਰਤੀ ਸ਼ਕਤੀਆਂ ਤੋਂ ਭੈਅਭੀਤ ਹੋ ਕੇ ਉਨ੍ਹਾਂ ਨੂੰ ਅੱਡ ਅੱਡ ਦੇਵਤੇ ਮੰਨਣਾ ਸ਼ੁਰੂ ਕੀਤਾ ਸੀ। ਜਦੋਂ ਅਕਾਸ਼ ਵਿਚ ਬਿਜਲੀ ਚਮਕਦੀ, ਗਰੜ-ਗਰੜ ਦੀ ਭਿਆਨਕ ਆਵਾਜ਼ ਆਉਂਦੀ, ਤੇਜ ਹਨੇਰੀ ਚਲਦੀ, ਬੱਦਲ ਬਣਦਾ ਜਾਂ ਰਾਤ ਨੂੰ ਹਨੇਰਾ ਹੋ ਜਾਂਦਾ ਤਾਂ ਇਹ ਵਰਤਾਰਾ ਉਸ ਨੂੰ ਸਮਝ ਨਾ ਪੈਂਦਾ। ਕਿਉਂਕਿ ਉਹ ਇਸ ਨੂੰ ਸਮਝ ਨਹੀਂ ਰਿਹਾ ਸੀ, ਇਸ ਲਈ ਉਹ ਇਕ ਰਹੱਸਮਈ ਭੈਅ ਦਾ ਸ਼ਿਕਾਰ ਹੋ ਜਾਂਦਾ। ਉਹ ਭੈਅ ਦਾ ਸ਼ਿਕਾਰ ਹੋ ਕੇ ਸਮੂਹਿਕ ਰੂਪ ਵਿਚ ਉਹੀ ਕੁਝ ਕਰਦਾ, ਜੋ ਕੁਝ ਉਹ ਆਪਣੇ ਤੋਂ ਜ਼ਿਆਦਾ ਸ਼ਕਤੀਸ਼ਾਲੀ ਵਿਅਕਤੀਆਂ ਜਾਂ ਕਬੀਲੇ ਦੇ ਮੁਖੀ ਪ੍ਰਤੀ ਕਰਦਾ। ਜਿਵੇਂ ਉਹ ਉਨ੍ਹਾਂ ਦੇ ਕ੍ਰੋਧ ਤੋਂ ਬਚਣ ਲਈ ਗਿੜਗਿੜਾਂਦਾ, ਉਨ੍ਹਾਂ ਦੀ ਪ੍ਰਸੰਸਾ ਕਰਦਾ, ਉਨ੍ਹਾਂ ਨੂੰ ਖੁਸ਼

ਕਰਨ ਲਈ ਆਪਣੀਆਂ ਵਸਤਾਂ ਉਨ੍ਹਾਂ ਨੂੰ ਦਿੰਦਾ ਉਸੇ ਤਰ੍ਹਾਂ ਭੈਅਭੀਤ ਮਾਨਵ ਉਨ੍ਹਾਂ ਕੁਦਰਤੀ ਸ਼ਕਤੀਆਂ ਨਾਲ ਵਿਹਾਰ ਕਰਨ ਲੱਗਾ। ਇਸ ਤਰ੍ਹਾਂ ਬੰਦੇ ਨੇ ਆਪਣੇ ਵਿਚਾਰਾਂ ਅਨੁਸਾਰ ਆਪਣੇ ਦੇਵਤਿਆਂ ਦੀ ਕਲਪਨਾ ਕਰ ਲਈ -man made his gods in his own image!

ਸਾਰਾ ਰਿਗਵੇਦ ਇਨ੍ਹਾਂ ਕੁਦਰਤੀ ਸ਼ਕਤੀਆਂ ਨੂੰ ਦੇਵਤੇ ਮੰਨਕੇ ਕੀਤੀਆਂ ਗਈਆਂ ਪ੍ਰਾਰਥਨਾਵਾਂ ਤੇ ਪ੍ਰਸੰਸਾਵਾਂ ਦਾ ਹੀ ਸੰਗ੍ਰਹਿ ਹੈ।

ਅੱਜ ਮਨੁੱਖ ਉਪਰੋਕਤ ਕੁਦਰਤੀ ਸ਼ਕਤੀਆਂ ਨੂੰ ਨਾ ਦੇਵਤੇ ਮੰਨਦਾ ਹੈ ਤੇ ਨਾ ਉਨ੍ਹਾਂ ਅੱਗੇ ਨਤਮਸਤਕ ਹੁੰਦਾ ਹੈ ਕਿਉਂਕਿ ਉਸ ਨੂੰ ਕੁਦਰਤੀ ਵਰਤਾਰੇ ਦੀ ਸਮਝ ਪੈ ਚੁੱਕੀ ਹੈ। ਪਰ ਆਦਿ ਮਨੁੱਖ ਨੇ ਆਪਣੀ ਅਗਿਆਨਤਾ ਕਾਰਣ ਕੁਦਰਤੀ ਸ਼ਕਤੀਆਂ ਨੂੰ ਦੇਵਤੇ ਬਣਾ ਲਿਆ ਤੇ ਇੰਜ ਅਗਿਆਨ ਦੀ ਕੁੱਖੋਂ ਧਰਮ ਨੇ ਜਨਮ ਲਿਆ। 'ਪਹਿਲੀ ਈਂਟ ਧਰੀ ਜੋ ਟੇਢੀ, ਪੂਰੀ ਗਈ ਭੀਤ ਸੋ ਟੇਢੀ!' ਦੋ ਤਾਂ ਦੋ ਤਿੰਨ ਜਾਂ ਦੋ ਤਾਂ ਦੋ ਪੰਜ ਤੋਂ ਜੋ ਇਕ ਵਾਰ ਸ਼ੁਰੂ ਹੋਵੇਗਾ, ਉਸਦੀ ਆਖਰ ਤੱਕ ਗਿਣਤੀ ਇਸੇ ਤਰਜ਼ ਤੇ ਗਲਤ ਹੁੰਦੀ ਜਾਵੇਗੀ ਚਾਹੇ ਉਹ ਅਰਬਾਂ-ਖਰਬਾਂ ਤੱਕ ਗਿਣਦਾ ਚਲਿਆ ਜਾਵੇ। ਇਹੋ ਹਾਲ ਧਰਮ ਦਾ ਹੈ।

ਮਨੁੱਖ ਨੇ ਜੀਵਨ ਦੇ ਹਰ ਖੇਤਰ ਵਿਚ ਵਿਕਾਸ ਕੀਤਾ ਹੈ। ਧਰਮ ਦੇ ਖੇਤਰ ਵਿਚ ਵੀ ਵਿਕਾਸ ਹੋਇਆ ਹੈ। ਪਰ ਧਰਮ ਦੇ ਖੇਤਰ ਦੇ ਵਿਕਾਸ ਅਤੇ ਜੀਵਨ ਦੇ ਦੂਜੇ ਖੇਤਰਾਂ ਵਿਚਲੇ ਵਿਕਾਸ ਵਿਚ ਇਕ ਬੁਨਿਆਦੀ ਅੰਤਰ ਹੈ। ਦੂਜੇ ਖੇਤਰਾਂ ਵਿਚ ਉਸ ਨੂੰ ਸਮੇਂ ਸਿਰ ਇਹ ਪਤਾ ਲਗਦਾ ਰਿਹਾ ਕਿ ਇੱਟ ਟੇਢੀ ਰੱਖੀ ਗਈ ਹੈ, ਕਿ ਕੰਧ ਟੇਢੀ ਬਣ ਰਹੀ ਹੈ, ਪਰ ਧਰਮ ਦੇ ਮਾਮਲੇ ਵਿਚ ਉਹ ਟੇਢੀ ਇੱਟ ਨੂੰ ਹੀ ਸਿੱਧੀ ਇੱਟ ਸਮਝਣ ਦੇ ਭੁਲੇਖੇ ਦਾ ਸ਼ਿਕਾਰ ਰਿਹਾ ਹੈ, ਤੇ ਅੱਜ ਵੀ ਬਦਸਤੂਰ ਉਸੇ ਦਾ ਸ਼ਿਕਾਰ ਚਲਿਆ ਆ ਰਿਹਾ ਹੈ। ਇਸੇ ਕਰਕੇ ਉਹ ਉਸ ਬਾਬੇ ਤੋਂ ਆਪਣਾ ਕਲਿਆਣ ਭਾਲਦਾ ਹੈ ਜੋ ਆਪਣਾ ਸਿਰ ਦੂਖਣ 'ਤੇ ਡਾਕਟਰ ਪਾਸੋਂ ਦਵਾਈ ਲੈਂਦਾ ਹੈ, ਉਹ ਉਸ ਪੀਰ ਤੋਂ ਕਲਿਆਣ ਭਾਲਦਾ ਹੈ ਜੋ ਖੁਦ ਮਿੱਟੀ ਵਿਚ ਮਿਲ ਚੁੱਕਾ ਹੈ ਅਤੇ ਉਸ ਮੂਰਤੀ ਪਾਸੋਂ ਭਲਾ ਲੋਚਦਾ ਹੈ ਜੋ ਉਸ ਜਿਹੇ ਹੀ ਕਿਸੇ ਮਨੁੱਖ ਨੇ ਬਣਾਈ ਹੈ।

ਅਜਿਹੇ ਸਾਇੰਸ ਮਾਸਟਰ ਅੱਜ ਵੀ ਦੇਖੇ ਜਾ ਸਕਦੇ ਹਨ ਜੋ ਸਕੂਲ ਵਿਚ ਵਿਦਿਆਰਥੀਆਂ ਨੂੰ ਬਹੁਤ ਸੁਹਣੇ ਢੰਗ ਨਾਲ ਸਮਝਾਂਦੇ ਹਨ ਕਿ ਸੂਰਜ ਜਾਂ ਚੰਨ ਨੂੰ ਗ੍ਰਹਿਣ ਕਿਵੇਂ ਲਗਦਾ ਹੈ, ਪਰ ਗ੍ਰਹਿਣ ਵਾਲੇ ਦਿਨ ਉਹ ਵੀ ਧਰਮ ਦੇ ਅਨੁਸਾਰ ਇਸ਼ਨਾਨ ਕਰਨ ਨੂੰ ਤੁਰੇ ਮਿਲਣਗੇ ਜਾਂ ਦੂਸਰੀ ਤਰ੍ਹਾਂ ਦੇ ਕਰਮਕਾਂਡ ਕਰਨਗੇ। ਇਹ ਦੋਹਰੀ ਮਾਨਸਿਕਤਾ ਹੈ।

ਭਾਵੇਂ ਧਰਮ ਦੀ ਉਤਪਤੀ ਅਗਿਆਨਤਾ ਦੀ ਕੁੱਖੋਂ ਹੋਈ, ਪਰ ਇਹ ਅਸਲ ਵਿਚ ਜਗਿਆਸਾ ਦਾ ਹੀ ਸਿੱਟਾ ਸੀ ਤੇ ਜਗਿਆਸਾ ਤਰਕਸ਼ੀਲਤਾ ਦਾ ਅਨਿੱਖੜਵਾਂ ਅੰਗ ਹੈ।

ਆਦਿ ਮਨੁੱਖ ਨੇ ਹਨੇਰੀ, ਬਿਜਲੀ ਦੀ ਕੜਕ ਆਦਿ ਤੋਂ ਭੈ-ਭੀਤ ਹੋ ਕੇ ਇਹ ਜਾਨਣ ਦੀ ਕੋਸ਼ਿਸ਼ ਕੀਤੀ ਕਿ ਇਹ ਸਭ ਕੀ ਹੈ। ਉਸ ਦੀ ਜਗਿਆਸਾ ਇੱਥੇ ਸ਼ਾਂਤ ਹੋ ਗਈ ਕਿ ਇਹ ਦੇਵਤੇ ਹਨ। ਫਿਰ ਉਸ ਨੇ ਉਨ੍ਹਾਂ ਨਾਲ ਵਿਹਾਰ ਕਰਨ ਦਾ ਤਰੀਕਾ ਲੱਭਿਆ, ਉਨ੍ਹਾਂ ਨਾਲ ਤਾਲਮੇਲ ਰੱਖਣ ਦੀਆਂ ਜੁਗਤਾਂ ਬਣਾਈਆਂ। ਇਹ ਸਭ ਇਕ ਤਰ੍ਹਾਂ ਨਾਲ ਉਸ ਦੀ ਤਰਕਸ਼ੀਲਤਾ ਦਾ ਹੀ ਸਿੱਟਾ ਸੀ। ਜੇ ਇਹ ਕਿਹਾ ਜਾਵੇ ਕਿ ਉਹ ਇਸ ਤੋਂ ਬਿਹਤਰ ਹੋਰ ਕੋਈ ਵਿਕਲਪ ਚੁਣ ਹੀ ਨਹੀਂ ਸਕਦਾ ਸੀ, ਤਾਂ ਸ਼ਾਇਦ ਅਤਿਕਥਨੀ ਨਹੀਂ ਹੋਵੇਗੀ।

ਆਦਿ ਮਨੁੱਖ ਨੇ ਆਪਣੇ ਅਨੁਭਵ ਦੇ ਆਧਾਰ ਤੋਂ ਅਤੇ ਉਸ ਸਮੇਂ ਤੱਕ ਇਕੱਠੇ ਹੋਏ ਗਿਆਨ ਦੇ ਆਧਾਰ ਤੇ ਆਪਣਾ ਮਾਰਗ ਚੁਣਿਆ। ਅੱਜ ਵੀ ਇਹੋ ਦਾਅਵਾ ਕੀਤਾ ਜਾਂਦਾ ਹੈ ਕਿ ਧਰਮ ਦਾ ਅਨੁਭਵ ਕਰਨਾ ਪੈਂਦਾ ਹੈ, ਇਹ ਵਿਸ਼ਵਾਸ਼ ਉਤੇ ਅਧਾਰਤ ਹੈ। ਇਸ ਤਰ੍ਹਾਂ ਧਰਮ ਦੇ ਸੰਦਰਭ ਵਿਚ ਆਦਿ ਮਨੁੱਖ ਤੇ ਆਧੁਨਿਕ ਮਨੁੱਖ ਇਕੋ ਧਰਾਤਲ 'ਤੇ ਖੜ੍ਹੇ ਹਨ।

ਪਰ ਦੋਵੇਂ ਇਕ ਗੱਲ ਭੁਲਾ ਦਿੰਦੇ ਹਨ। ਉਸ ਗੱਲ ਨੂੰ ਭੁਲਾਉਣ ਲਈ ਆਦਿ ਮਨੁੱਖ ਨੂੰ ਤਾਂ ਮੁਆਫ ਕੀਤਾ ਜਾ ਸਕਦਾ ਹੈ, ਪਰ ਆਧੁਨਿਕ ਮਨੁੱਖ ਨੂੰ ਤਾਂ ਕੁਝ ਸੋਚਣਾ ਚਾਹੀਦਾ ਹੈ। ਉਹ ਗੱਲ ਇਹ ਹੈ ਕਿ ਤੱਥ, ਤੱਥ ਹੁੰਦਾ ਹੈ ਅਤੇ ਸੱਚ ਜਾਂ ਝੂਠ ਤੱਥਾਂ ਤੇ ਨਹੀਂ ਸਗੋਂ ਉਨ੍ਹਾਂ ਦੀ ਵਿਆਖਿਆ 'ਤੇ ਲਾਗੂ ਹੁੰਦਾ ਹੈ ਕਿਉਂਕਿ ਤੱਥ ਤਾਂ ਹੁੰਦਾ ਹੀ ਸੱਚ ਹੈ, ਝੂਠਾ ਤੱਥ ਤਾਂ ਇਕ ਨਿਰਅਰਥਕ ਸ਼ਬਦ ਹੈ। ਅਨੁਭਵ ਆਪਣੇ ਆਪ ਵਿਚ ਨਾ ਸਹੀ ਹੁੰਦਾ ਹੈ ਨਾ ਗਲਤ, ਸਗੋਂ ਅਨੁਭਵ ਬਾਬਤ ਸਾਡੇ ਵਿਸ਼ਵਾਸ਼ ਹੀ ਸਹੀ ਜਾਂ ਗਲਤ ਹੁੰਦੇ ਹਨ। ਅਨੁਭਵ ਆਪਣੇ ਆਪ ਵਿਚ ਗਿਆਨ ਨਹੀਂ। ਇਹ ਨਾ ਸੱਚਾ ਹੈ, ਨਾ ਝੂਠਾ। ਬਸ, ਇਹ ਹੁੰਦਾ ਹੈ। ਪਰ ਜੇ ਕਿਸੇ ਅਨੁਭਵ ਦੀ ਸਾਡੀ ਵਿਆਖਿਆ ਸਤਿਆਪਤ ਹੁੰਦੀ ਹੈ ਤਾਂ ਉਹ ਸਹੀ ਹੈ, ਜੇ ਉਹ ਸਤਿਆਪਤ ਨਹੀਂ ਹੁੰਦੀ ਤਾਂ ਉਹ ਗਲਤ ਹੈ।

ਕਲਪਨਾ ਕਰੋ ਕਿ ਮੈਂ ਆਪਣੇ ਮਿੱਤਰ ਦੇ ਦਿਵਾਲੀ ਵਾਲੇ ਦਿਨ 8 ਵਜੇ ਆਉਣ ਦੀ ਉਡੀਕ ਵਿਚ ਬੈਠਾ ਹਾਂ। ਲਗਭਗ 8 ਵਜੇ ਘੰਟੀ ਵੱਜਦੀ ਹੈ। ਮੈਂ ਮਿੱਤਰ ਦੇ ਸੁਆਗਤ ਲਈ ਉੱਠ ਕੇ ਬਾਹਰ ਜਾਂਦਾ ਹਾਂ ਤੇ ਦਰਵਾਜ਼ਾ ਖੋਲ੍ਹ ਕੇ ਵੇਖਦਾ ਹਾਂ ਕਿ ਗਲੀ ਵਿਚ ਸਫਾਈ ਕਰਨ ਵਾਲੀ ਔਰਤ ਦਿਵਾਲੀ ਦੀ ਬਖਸ਼ੀਸ਼ ਲੈਣ ਲਈ ਖੜ੍ਹੀ ਹੈ।

8 ਵਜੇ ਦੇ ਕਰੀਬ ਘੰਟੀ ਦਾ ਵੱਜਣਾ ਮੇਰਾ ਅਨੁਭਵ ਹੈ। ਮੇਰੇ ਕੰਨਾਂ ਨੇ ਆਵਾਜ਼ ਜ਼ਰੂਰੀ ਸੁਣੀ ਹੈ, ਪਰ ਮੇਰੀ ਇਸਦੀ ਵਿਆਖਿਆ ਸਹੀ ਨਹੀਂ। ਘੰਟੀ ਦਾ ਵੱਜਣਾ ਤੱਥ ਹੈ। ਉਹ ਨਾ ਹੀ ਹੈ ਨਾ ਗਲਤ, ਬਸ ਉਹ ਇਕ ਤੱਥ ਹੈ। ਜੇ ਮੇਰਾ ਮਿੱਤਰ ਬਾਹਰ ਖੜ੍ਹਾ ਮਿਲਦਾ ਤਾਂ ਇਸਦੀ ਮੇਰੀ ਵਿਆਖਿਆ ਸਹੀ ਹੁੰਦੀ, ਪਰ ਕਿਉਂਕਿ ਉਸਦੀ ਥਾਂ ਸਫਾਈ ਕਰਮਚਾਰੀ ਦੇ ਦਰਸ਼ਨ ਹੋਏ, ਇਸ ਲਈ ਘੰਟੀ ਵੱਜਣ ਦੀ ਮੇਰੀ ਇਹ ਵਿਆਖਿਆ ਕਿ ਮੇਰਾ ਮਿੱਤਰ ਆ ਗਿਆ ਹੈ, ਗਲਤ ਹੈ। ਇਹ ਕਿਉਂ ਗਲਤ ਹੈ? ਇਸ ਲਈ ਕਿ ਇਹ ਸਤਿਆਪਾਤ



ਨਹੀਂ ਹੁੰਦੀ। ਜੋ ਅਨੁਭਵ ਦੇ ਮਾਮਲੇ ਵਿਚ ਲਾਗੂ ਹੁੰਦਾ ਹੈ, ਉਹੀ ਦੂਜੇ ਸਾਰੇ ਮਾਮਲਿਆਂ ਵਿਚ ਲਾਗੂ ਹੁੰਦਾ ਹੈ।

ਤਰਕਸ਼ਾਸ਼ਤਰ ਗਿਆਨ ਦੀ ਅਜਿਹੀ ਸ਼ਾਖਾ ਹੈ ਜੋ ਉਨ੍ਹਾਂ ਸਥਿਤੀਆਂ ਦੀ ਖੋਜ ਕਰਦੀ ਹੈ ਜਿਨ੍ਹਾਂ ਅਧੀਨ ਕਿਸੇ ਤੱਥ ਜਾਂ ਤਜਵੀਜ (Proposition) ਤੋਂ ਸਿੱਟਾ ਕੱਢਣਾ ਸਹੀ ਜਾਂ ਗਲਤ ਹੁੰਦਾ ਹੈ। ਇਹ ਇਕ ਨਿਰੰਤਰ ਅਮੀਰ ਹੁੰਦੀ ਜਾਣ ਵਾਲੀ ਪ੍ਰਕ੍ਰਿਆ (Process) ਹੈ ਅਤੇ ਇਹ ਨਿਰੰਤਰ ਬਣੀ ਰਹਿਣੀ ਚਾਹੀਦੀ ਹੈ। ਇਹ ਚੀਜ਼ਾਂ, ਵਰਤਾਰਿਆਂ ਘਟਨਾਵਾਂ ਆਦਿ ਨੂੰ ਦੇਖਣ ਦਾ ਇਕ ਰੁਖ ਹੈ, ਇਕ ਵਤੀਰਾ (Attitude) ਹੈ, ਜਿਸ ਨੂੰ ਬਣਾਈ ਰੱਖਣਾ ਪੈਂਦਾ ਹੈ। ਇਹ ਜ਼ਰੂਰੀ ਨਹੀਂ ਕਿ ਇਕ ਸਮੇਂ ਦਾ ਤਰਕਸ਼ੀਲ ਸਦਾ ਆਪਣੇ ਆਪ ਹੀ ਤਰਕਸ਼ੀਲ ਬਣਿਆ ਰਹੇ। ***ਇਹ ਵੀ ਜ਼ਰੂਰੀ ਨਹੀਂ ਕਿ ਇਕ ਮਾਮਲੇ ਵਿਚ ਤਰਕਸ਼ੀਲਤਾ ਨੂੰ ਅਪਨਾਉਣ ਵਾਲਾ ਹਰ ਮਾਮਲੇ ਵਿਚ ਆਪਣੇ ਆਪ ਤਰਕਸ਼ੀਲ ਹੋ ਜਾਵੇ। ਤਰਕਸ਼ੀਲ ਹੋਣਾ ਕੋਈ ਡਿਗਰੀ ਪਾਸ ਕਰਨ ਵਾਂਗ ਨਹੀਂ - ਇੰਜ ਨਹੀਂ ਕਿ ਇਕ ਵਾਰ 'ਗਿਆਨੀ' ਦਾ ਇਮਤਿਹਾਨ ਪਾਸ ਕਰ ਲਿਆ ਤੇ ਸਾਰੀ ਉਮਰ ਲਈ 'ਗਿਆਨੀ' ਬਣ ਗਏ। ਤਰਕਸ਼ੀਲਤਾ 24 ਘੰਟੇ ਅਤੇ 30 ਦਿਨ ਅੱਖਾਂ ਖੋਲ੍ਹ ਕੇ ਚੱਲਣ ਦੀ ਜੀਵਨ ਜਾਚ ਹੈ।*** ਬੁੱਧ ਦੇ ਸ਼ਬਦਾਂ ਵਿਚ 'ਆਪਣਾ ਦੀਪਕ ਆਪ' ਬਣਨ ਦਾ ਮਾਰਗ ਹੈ।

ਅੱਖਾਂ ਖੋਲ੍ਹ ਕੇ ਚੱਲਣ ਜਾਂ ਆਪਣਾ ਦੀਪਕ ਆਪ ਬਣਨ ਦਾ ਅਰਥ ਹੈ - ਅਲੋਚਨਾਤਮਕ ਦ੍ਰਿਸ਼ਟੀ ਨੂੰ ਅਪਣਾਉਣਾ, ਹਰ ਚੀਜ਼ ਨੂੰ ਆਲੋਚਕ ਦੀ ਅੱਖ ਨਾਲ ਦੇਖਣਾ ਤੇ ਕਿਸੇ ਸਿੱਟੇ 'ਤੇ ਪੁੱਜਣਾ। ਮਾਰਕਸ ਨੇ ਕਿਹਾ ਸੀ ਕਿ ਸਾਰੀਆਂ ਆਲੋਚਨਾਵਾਂ ਧਰਮ ਨੂੰ ਆਲੋਚਨਾਤਮਕ ਦ੍ਰਿਸ਼ਟੀ ਨਾਲ ਦੇਖਣ ਤੋਂ ਸ਼ੁਰੂ ਹੁੰਦੀਆਂ ਹਨ - The Criticism of religion is the premise of all criticism.

ਆਲੋਚਨਾ ਕਿਸ ਆਧਾਰ ਤੇ ਕੀਤੀ ਜਾਵੇ, ਇਹ ਪ੍ਰਸ਼ਨ ਉਠਣਾ ਸੁਭਾਵਿਕ ਹੈ ਕਿ ਕੀ ਅਤਿਸੂਖਮ ਸਚਾਈਆਂ ਦੇ ਸੰਦਰਭ ਵਿਚ ਆਲੋਚਨਾ ਸਾਰਥਕ ਹੈ?

ਜਿਵੇਂ ਪਹਿਲਾਂ ਕਿਹਾ ਗਿਆ ਹੈ, ਤਰਕਸ਼ੀਲਤਾ ਇਕ ਨਿਰੰਤਰ ਵਿਕਸਿਤ ਹੋਣ ਵਾਲੀ ਚੀਜ਼ ਹੈ। ਪਹਿਲਾਂ ਸਿਰਫ ਪ੍ਰਤੱਖ 'ਤੇ ਜ਼ੋਰ ਦਿੱਤਾ ਗਿਆ। ਜੋ ਪ੍ਰਤੱਖ ਨਹੀਂ, ਉਹ ਹੈ ਹੀ ਨਹੀਂ- ਇਹ ਪਹਿਲਾ ਕਦਮ ਹੈ। ਫਿਰ ਉਸ ਨੇ ਸੂਖਮ ਵੱਲ ਪ੍ਰਸਥਾਨ ਕੀਤਾ। ਗਣਿਤ ਇਕ ਅਜਿਹਾ ਵਿਗਿਆਨ ਹੈ, ਜੋ ਰੰਗਾਂ, ਧੁਨੀਆਂ, ਮਹਿਕਾਂ ਆਦਿ ਤੋਂ ਪ੍ਰਾਪਤ ਗਿਆਨ ਦੇ ਬਰਅਕਸ ਬੁੱਧੀ ਦੇ ਇਸਤੇਮਾਲ ਦਾ ਸਿੱਟਾਹੈ।

20ਵੀਂ ਸਦੀ ਵਿਚ ਗਣਿਤ ਦੇ ਨਵੇਂ ਵਿਕਸਿਤ ਰੂਪ ਜੋ ਕਿ ਕਦੇ ਵੀ ਅਨੁਭਵ ਵਿਚ ਨਾ ਆਏ ਪੁਲਾੜ (Space) ਦੇ ਪਾਸਾਰਾਂ (dimensions) ਨਾਲ ਸਬੰਧਤ ਹੈ, ਨੇ ਇਹ ਸਚਾਈ ਪ੍ਰਗਟ ਕੀਤੀ ਕਿ ਗਣਿਤ ਅਵਧਾਰਨਾਵਾਂ/ਸੰਕਲਪਾਂ (Concepts) ਦਾ, ਸੰਭਵ ਦੀ ਦੁਨੀਆਂ ਦਾ ਵਿਗਿਆਨ ਹੈ। ਇਹ ਅਸਲ ਜਗਤ ਦਾ ਵਰਣਨ ਨਹੀਂ ਹੈ।

ਇਸ ਤਰ੍ਹਾਂ ਬੁੱਧੀ (reason) ਜਾਂ ਤਰਕਸ਼ਾਸ਼ਤਰ (Logic) ਸੰਭਵ ਚੀਜ਼ਾਂ (The world of possible) ਨਾਲ ਸਬੰਧ ਰੱਖਦਾ ਹੈ। ਇਹ ਆਪਣੇ ਆਪ ਵਿਚ ਇਹ ਨਿਸ਼ਚਿਤ ਨਹੀਂ ਕਰ ਸਕਦਾ ਕਿ ਇਨ੍ਹਾਂ ਸੰਭਵ ਚੀਜ਼ਾਂ ਵਿਚੋਂ ਅਸਲ ਵਿਚ ਕਿਹੜੀ ਦਾ ਵਜੂਦ ਹੈ। ਉਹ ਇਹ ਤਾਂ ਦੱਸ ਦਊ ਕਿ ਕੋਈ ਗੋਲਾ (Circle) ਹਾਈਪਰਬੋਲਿਕ (hyperbolic) ਨਹੀਂ ਹੋ ਸਕਦਾ, ਪਰ ਇਹ ਨਹੀਂ ਦਸ ਸਕਦਾ ਕਿ ਧਰਤੀ ਗੋਲੇ ਵਿਚ ਗਤੀ ਕਰਦੀ ਹੈ ਜਾਂ ਹਾਈਪਰਬੋਲਾ ਵਿਚ। ਉਹ, ਇਹ ਤਾਂ ਦੱਸ ਦੇਵੇਗਾ ਕਿ ਜੇ ਧਰਤੀ ਗੋਲੇ ਵਿਚ ਗਤੀ ਕਰਦੀ ਹੈ ਤਾਂ ਉਹ ਹਾਈਪਰਬੋਲਾ ਵਿਚ ਗਤੀ ਨਹੀਂ ਕਰ ਸਕਦੀ ਅਤੇ ਜੇ ਉਹ ਹਾਈਪਰਬੋਲਾ ਵਿਚ ਗਤੀ ਕਰਦੀ ਹੈ ਤਾਂ ਉਹ ਗੋਲੇ ਵਿਚ ਗਤੀ ਨਹੀਂ ਕਰ ਸਕਦੀ। ਪਰ ਅਸਲ ਵਿਚ ਧਰਤੀ ਕਿਸ ਰੂਪ ਵਿਚ ਗਤੀ ਕਰਦੀ ਹੈ, ਉਹ ਇਹ ਨਹੀਂ ਦੱਸ ਸਕਦਾ।

ਇਸ ਤਰ੍ਹਾਂ ਨਾ ਤਾਂ ਇੰਦਰੀਆਂ ਦੁਆਰਾ ਪ੍ਰਾਪਤ ਪ੍ਰਤੱਖ ਗਿਆਨ ਨਾਲ, ਨਾ ਕਲਪਨਾ ਨਾਲ ਅਤੇ ਨਾ ਹੀ ਬੁੱਧੀ ਰਾਹੀਂ ਬ੍ਰਹਿਮੰਡ ਨੂੰ ਪੂਰੀ ਤਰ੍ਹਾਂ ਸਮਝਿਆ ਜਾ ਸਕਦਾ ਸੀ ਤੇ ਸਮਝਿਆ ਹੀ ਗਿਆ। ਇਸ ਨੂੰ ਸਮਝਣ ਲਈ ਇਨਸਾਨ ਨੇ "ਵਿਗਿਆਨਕ ਵਿਧੀ" (Scientific method) ਦੀ ਕਾਢ ਕੱਢੀ। ਇਸ ਨਾਲ ਆਪਣੇ ਆਲੇ ਦੁਆਲੇ ਨੂੰ ਸਮਝਣ ਅਤੇ ਕਾਬੂ ਵਿਚ ਕਰਨ ਦੇ ਖੇਤਰ ਵਿਚ ਅਸੀਮਿਤ ਪ੍ਰਗਤੀ ਹੋਈ।

ਇਹ 'ਵਿਗਿਆਨਕ ਵਿਧੀ' ਪਹਿਲਾਂ ਇਸਤੇਮਾਲ ਵਿਚ ਆਉਣ ਵਾਲੇ ਸਾਧਨਾਂ ਦਾ ਇਕ ਸਾਂਝਾ ਤੇ ਨਵਾਂ ਸੁਮੇਲ ਹੈ। ਇਸ ਤਰੀਕੇ ਦੇ ਚਾਰ ਹਿੱਸੇ/ਕਦਮ ਹਨ- (ੳ) ਜਿਸ ਸਥਿਤੀ ਨੂੰ ਸਮਝਣਾ ਹੋਵੇ, ਉਸ ਨੂੰ ਚੰਗੀ ਤਰ੍ਹਾਂ ਘੋਖਣਾ। ਇਸ ਪ੍ਰਕ੍ਰਿਆ ਵਿਚ ਇੰਦਰੀਆਂ ਦੁਆਰਾ ਪ੍ਰਾਪਤ ਗਿਆਨ ਮਦਦ ਕਰਦਾ ਹੈ।(ਅ) ਪਰਿਕਲਪਨਾ ਦੀ ਰਚਨਾ ਕਰਨਾ, ਜੋ ਰਚਨਾਤਮਕ ਕਲਪਨਾ ਦਾ ਕੰਮ ਹੈ। (ੲ) ਪਰਿਕਲਪਨਾ ਦੇ ਆਧਾਰ 'ਤੇ ਸਿੱਟਾ ਕੱਢਣਾ। ਇਹ ਗਣਿਤ ਸ਼ਾਸਤਰੀ ਬੁੱਧੀ ਦਾ ਕੰਮ ਹੈ।(ਸ) ਪਰਿਕਲਪਨਾ ਤੋਂ ਪ੍ਰਾਪਤ ਸਿੱਟੇ ਨੂੰ ਨਿਰੀਖਣ ਨਾਲ ਸੱਤਿਆਪਤ ਜਾਂ ਪ੍ਰਮਾਣਿਤ ਕਰਨਾ। ਇਹ ਚਾਰ ਪੜਾਅ ਮਿਲਕੇ 'ਵਿਗਿਆਨਕ ਵਿਧੀ' ਬਣਦੇ ਹਨ।

ਇਸ ਵਿਗਿਆਨਕ ਵਿਧੀ ਰਾਹੀਂ ਜੋ ਸਿੱਧ ਨਹੀਂ ਹੁੰਦਾ, ਜਾਂ ਜੋ ਇਸਦੇ ਵਿਪਰੀਤ ਜਾਂਦਾ ਹੈ, ਉਹ ਰੱਦ ਸਮਝਿਆ ਜਾਂਦਾ ਹੈ।

ਇਸ ਤਰ੍ਹਾਂ ਗਣਿਤ ਸ਼ਾਸਤਰੀ ਬੁੱਧੀ ਨਾਲ ਅਸੀਂ ਉਸ ਬਾਬਤ ਜਾਣ ਸਕਦੇ ਹਾਂ ਜੋ ਸੰਭਵ ਹੈ, ਤਰਕ ਸ਼ਾਸ਼ਤਰ ਸਾਨੂੰ ਉਨ੍ਹਾਂ ਸਥਿਤੀਆਂ ਬਾਬਤ ਜਾਣਕਾਰੀ ਦਿੰਦਾ ਹੈ ਜਿਨ੍ਹਾਂ ਵਿਚ ਕਿਸੇ ਤੱਥ ਤੋਂ ਨਿਸ਼ਕਰਸ਼ ਕੱਢਣਾ ਸਹੀ ਜਾਂ ਗਲਤ ਹੁੰਦਾ ਹੈ ਤੇ ਵਿਗਿਆਨਕ ਵਿਧੀ ਸਾਨੂੰ ਬ੍ਰਹਿਮੰਡ ਆਦਿ ਨੂੰ ਸਮਝਣ ਵਿਚ ਮਦਦ ਕਰਦੀ ਹੈ। ਇਨ੍ਹਾਂ ਵਿਧੀਆਂ ਨੂੰ ਅਪਣਾ ਕੇ ਸਿੱਟਾ ਕੱਢਣਾ ਹੀ ਤਰਕਸ਼ੀਲਤਾ ਹੈ। ਅੱਜ ਦੀ ਤਾਰੀਖ ਵਿਚ ਇਹ ਕਿਹਾ ਜਾ ਸਕਦਾ ਹੈ। ਪਰ ਕਿਸੇ ਭਵਿੱਖ ਸੰਭਾਵਨਾ ਨੂੰ ਅਸੀਂ ਰੱਦ ਨਹੀਂ ਕਰ ਸਕਦੇ। ਕੱਲ੍ਹ ਨੂੰ ਹੋਰ ਵੀ ਵਿਕਾਸ ਹੋ ਸਕਦਾ ਹੈ।

***(ਬਾਕੀ ਅਗਲੀ ਕਿਸ਼ਤ ਵਿੱਚ)***

# ਕੁਦਰਤ ਦਾ ਇੰਤਕਾਮ

ਪ੍ਰੋ. ਸ਼ੁਭ ਪ੍ਰੇਮ

ਮਨੁੱਖ ਬਹੁਤ ਸਿਆਣਾ ਹੋ ਗਿਆ ਹੈ। ਕੁਦਰਤ ਉਪਰ ਜਿੱਤ ਪ੍ਰਾਪਤ ਕਰਦਾ ਜਾ ਰਿਹਾ ਹੈ। ਵਿਗਿਆਨ ਅੱਜ ਮਨੁੱਖੀ ਜ਼ਿੰਦਗੀ ਦਾ ਧੁਰਾ ਹੈ। ਵਿਗਿਆਨ ਅਤੇ ਤਕਨਾਲੋਜੀ ਨੇ ਮਨੁੱਖੀ ਜ਼ਿੰਦਗੀ ਨੂੰ ਮਿਆਰੀ ਅਤੇ ਮਿਕਦਾਰੀ ਤੌਰ ਤੇ ਨਵੇਂ ਆਯਾਮ ਦਿੱਤੇ ਹਨ। ਕੁਦਰਤੀ ਨਿਯਮਾਂ ਨੂੰ ਸਮਝ ਕੇ ਮਨੁੱਖ ਨੇ ਕੁਦਰਤੀ ਵਰਤਾਰਿਆਂ ਨੂੰ ਇਸਤੇਮਾਲ ਕਰਨ ਅਤੇ ਤਬਦੀਲ ਕਰ ਸਕਣ ਦੀ ਕੁੱਵਤ ਹਾਸਲ ਕਰ ਲਈ ਹੈ। ਕੁਦਰਤੀ ਰਹੱਸਾਂ ਨੂੰ ਖੋਲ੍ਹਣ ਦੀ ਮਨੁੱਖ ਦੀ ਜਗਿਆਸੂ ਰੁਚੀ ਹੌਲੀ ਹੌਲੀ ਯੂਰਪ ਦੀ ਸਨਅਤੀ ਕ੍ਰਾਂਤੀ ਨਾਲ ਕੁਦਰਤ ਉਪਰ ਫਤਿਹ ਪਾਉਣ ਦੀ ਰੁਚੀ ਵਿਚ ਤਬਦੀਲ ਹੋ ਗਈ ਅਤੇ ਫਿਰ ਅੱਗੇ ਜਾ ਕੇ ਪੂੰਜੀਵਾਦ ਦੇ ਕੇਂਦਰੀ ਫਲਸਫੇ ਅਨੁਸਾਰ ਤਮਾਮ ਕੁਦਰਤੀ ਨਿਆਮਤਾਂ ਨੂੰ ਮੁਨਾਫੇ ਵਿਚ ਤਬਦੀਲ ਕਰਨ ਵਿਚ ਰੁਚਿਤ ਹੋ ਗਈ। ਅੱਜ ਸੰਸਾਰ ਪੂੰਜੀਵਾਦ ਸਾਡੀ ਧਰਤੀ ਨੂੰ ਰੌਂਦ ਕੇ ਮੁਨਾਫੇ ਵਿਚ ਬਦਲਣ ਵਿਚ ਮਸ਼ਰੂਫ ਹੈ। ਹੁਣ ਧਰਤੀ ਨੂੰ ਮਨੁੱਖ ਨਹੀਂ ਮਨੁੱਖ ਦੀ ਪੂੰਜੀਵਾਦੀ ਰੁਚੀ ਖਰਾਬ ਕਰ ਰਹੀ ਹੈ, ਮੁਨਾਫਾ। ਮੁਨਾਫਾ ਪੂੰਜੀਵਾਦੀ ਸੰਸਾਰ ਦਾ ਮੂਲ ਮੰਤਰ ਹੈ। ਸੰਸਾਰੀਕਰਨ ਦਾ ਮਤਲਬ ਸਾਰੀ ਲੋਕਾਈ ਅਤੇ ਸਮੁੱਚੀ ਕੁਦਰਤ ਨੂੰ ਮੁਨਾਫੇ ਦੀ ਨਜ਼ਰ ਵਿਚੋਂ ਤੱਕਦਾ ਹੈ। ਮੁਨਾਫਾਖੋਰੀ ਧਰਤੀ ਦੇ ਹਰ ਕਰਿੰਦੇ ਦੀ ਰਗ ਰਗ ਵਿਚ ਪ੍ਰਵਾਹ ਕਰਨਾ ਪੂੰਜੀਵਾਦ ਦੇ ਜਿਉਂਦੇ ਰਹਿਣ ਅਤੇ ਫੈਲਣ ਲਈ ਲਾਜ਼ਮੀ ਹੈ।

ਮੁਨਾਫਾਖੋਰੀ ਦੇ ਇਸ ਧੰਦੇ, ਜਿਸ ਨੂੰ ਤਰੱਕੀ, ਮੁਕਾਬਲਾ, ਯੋਗਤਾ ਤੇ ਅਗਾਂਹਵਧੂ ਹੋਣਾ ਵਰਗੇ ਨਾਵਾਂ ਨਾਲ ਜਾਣਿਆ ਜਾਂਦਾ ਹੈ, ਵਿਚ ਕੁਦਰਤੀ ਵਸੀਲਿਆਂ ਦੀ ਹਰ ਤਰ੍ਹਾਂ ਦੀ ਲੁੱਟ ਨੂੰ ਜਾਇਜ਼ ਮੰਨਿਆ ਜਾਂਦਾ ਹੈ। ਸੰਸਾਰ ਸੰਚਾਰ ਪ੍ਰਣਾਲੀ, ਅੰਤਰ ਰਾਸ਼ਟਰੀ ਆਮਦੋਰਫਤ, ਅੰਤਰਾਸ਼ਟਰੀ ਪੂੰਜੀ ਸਭ ਇਸ ਲੁੱਟ ਵਿਚ ਸ਼ਰੀਕ ਬਣਦੇ ਹਨ। ਅੱਜ ਤਕਨਾਲੋਜੀ ਕੁਦਰਤ ਦਾ ਸ਼ੋਸ਼ਣ ਕਰਨ ਵਿਚ ਬਹੁਤ ਕਾਰਆਮਦ ਹਥਿਆਰ ਸਾਬਤ ਹੋ ਰਹੀ ਹੈ। ਜੰਗਲਾਂ ਦੀ ਕਟਾਈ, ਖਣਿਜ ਭੰਡਾਰ, ਤੇਲ-ਕੋਲੇ ਦੀ ਪੈਦਾਵਾਰ ਤੇ ਖਪਤ, ਖੇਤੀ ਜਿਨਸਾਂ ਦਾ ਸੰਸਾਰ ਪੱਧਰ ਉਤੇ ਆਦਾਨ-ਪ੍ਰਦਾਨ, ਖਪਤ ਵਸਤਾਂ ਦੀ ਪੈਦਾਇਸ਼ ਤੇ ਵਿਕਰੀ, ਫੈਸ਼ਨ, ਦਵਾਈਆਂ, ਬੀਮਾਰੀਆਂ (ਏਡਜ਼, ਸਾਰਸ, ਬਰਡ ਫਲੂ ਵਗੈਰਾ) ਹਵਾ ਪ੍ਰਦੂਸ਼ਨ, ਪਾਣੀ ਪ੍ਰਦੂਸ਼ਣ ਵਗੈਰਾ ਸਭ ਆਲਮੀ ਪੱਧਰ ਅਖਤਿਆਰ ਕਰ ਰਹੇ ਹਨ। ਸਭ ਚੰਗੇ ਮੰਦੇ ਦਾ ਸੰਸਾਰੀਕਰਨ ਹੋ ਰਿਹਾ ਹੈ। ਲੋਕ ਸਭਿਆਚਾਰ, ਲੋਕ ਸਿਆਣਪਾਂ, ਲੋਕ ਧੰਦੇ, ਲੋਕ ਕਲਾਵਾਂ, ਦੇਸੀ ਨੁਸਖੇ, ਦਵਾ ਦਾਰੂ, ਜੜੀਆਂ ਬੂਟੀਆਂ, ਪਹਿਰਾਵੇ, ਮਨੋਰੰਜਨ ਜਿਹੜੇ ਸਮਾਂ ਸਥਾਨ ਵਿਸ਼ੇਸ਼ ਹੁੰਦੇ ਹਨ ਸਭ ਸੰਸਾਰੀਕਰਨ ਦੀ ਭੇਂਟ ਚੜ ਗਏ/ਰਹੇ ਹਨ।

ਪਰ ਗੌਰਤਲਬ ਹੈ ਕਿ ਇਹ ਸਭ ਕਦੋਂ ਤੱਕ ਚੱਲੇਗਾ? ਇਹ ਸਭ ਜ਼ਿਆਦਾ ਦੇਰ ਨਹੀਂ ਚੱਲੇਗਾ ਕਿਉਂਕਿ ਇਹ ਕੁਦਰਤੀ ਅਸੂਲਾਂ ਦੇ ਖਿਲਾਫ ਹੈ। ਕੁਦਰਤ ਮਨੁੱਖ ਵਿਚ ਨਹੀਂ, ਮਨੁੱਖ ਕੁਦਰਤ ਵਿਚ ਹੈ। ਕੁਦਰਤ ਦੇ ਕਾਨੂੰਨ ਵਿਚ ਸਭ ਨੂੰ ਮਲੀਆਮੇਟ ਕਰਕੇ ਕਿਸੇ ਇਕ ਵਿਵਸਥਾ, ਸੈੱਲ ਜਾਂ ਵਰਤਾਰੇ ਦੀ ਇਜ਼ਾਰੇਦਾਰੀ ਕਾਇਮ ਕਰਨ ਵਾਸਤੇ ਕੋਈ ਜਗ੍ਹਾ ਨਹੀਂ ਹੈ। ਮੁਨਾਫੇਖੋਰ ਮਨੁੱਖ ਇਹ ਭੁੱਲ ਗਿਆ ਹੈ ਕਿ ਉਹ ਕੁਦਰਤ ਦਾ ਹਿੱਸਾ ਹੈ। ਕੋਈ ਹਿੱਸਾ ਸਮੁੱਚ ਤੋਂ ਬਾਹਰ ਨਹੀਂ ਜਾ ਸਕਦਾ ਅਤੇ ਨਾ ਹੀ ਉਸਦੀ ਇਸ ਕਦਰ ਮੁਖਾਲਫਤ ਕਰ ਸਕਦਾ ਹੈ। ਕੁਦਰਤ ਦੇ ਕਾਨੂੰਨਾਂ ਦੀ ਖਿਲਾਫਤਵਰਜ਼ੀ ਮੁਆਫੀ ਦੇ ਕਾਬਲ ਨਹੀਂ। ਉਸਦਾ ਖਮਿਆਜ਼ਾ ਭੁਗਤਣਾ ਹੀ ਪੈਂਦਾ ਹੈ। ਗੁਨਾਹ ਦੇ ਲਿਹਾਜ਼ ਨਾਲ ਵੱਧ ਜਾਂ ਘੱਟ।

ਆਓ ਸਮਝਣ ਦਾ ਯਤਨ ਕਰੀਏ ਕਿ ਇਹ ਸਭ ਕਿਵੇਂ ਵਾਪਰਦਾ ਹੈ? ਕੁਦਰਤ ਦੇ ਨਿਜ਼ਾਮ ਵਿਚ ਹਰ ਵਸਤ, ਵਰਤਾਰਾ ਇਕ ਦੂਜੇ ਨਾਲ ਅੰਤਰ ਸਬੰਧਤ ਹੁੰਦਾ ਹੈ। ਕਿਸੇ ਇਕ ਜਗ੍ਹਾ, ਵਸਤ ਜਾਂ ਵਰਤਾਰੇ ਵਿਚ ਵਾਪਰੀ ਤਬਦੀਲੀ ਹੋਰ ਜਗ੍ਹਾਵਾਂ, ਵਸਤਾਂ ਜਾਂ ਵਰਤਾਰਿਆਂ ਵਿਚ ਤਬਦੀਲੀਆਂ ਹੀ ਲੜੀ ਪੈਦਾ ਕਰਦੀ ਹੈ। ਪਰੰਤੂ ਕੁਦਰਤ ਨੇ ਇਹਨਾਂ ਤਬਦੀਲੀਆਂ ਨੂੰ ਘੱਟ ਵੱਧ ਕਰਨ, ਮੋੜਨ, ਰੁਖ ਬਦਲਣ, ਤੇ ਇਸਤੇਮਾਲ ਕਰਨ ਵਾਸਤੇ ਬਹੁਤ ਵਿਵਸਥਾਵਾਂ ਕੀਤੀਆਂ ਹੁੰਦੀਆਂ ਹਨ। ਇਹਨਾਂ ਵਿਵਸਥਾਵਾਂ ਨੂੰ ਅਸੀਂ ਕੁਦਰਤੀ ਵੰਨ-ਸੁਵੰਨਤਾ ਦਾ ਨਾਂ ਦਿੰਦੇ ਹਾਂ। ਇਹ ਵੰਨ-ਸੁਵੰਨਤਾ ਮੌਸਮਾਂ, ਮਿੱਟੀਆਂ, ਧਰਾਤਲ, ਨਦੀਆਂ, ਰੁੱਤਾਂ, ਹਵਾਵਾਂ, ਪਾਣੀਆਂ, ਜਾਨਦਾਰ, ਬੇਜ਼ਾਨ, ਗੱਲ ਕੀ ਹਰ ਜਗ੍ਹਾ ਵਿਦਮਾਨ ਹੈ। ਇਹ ਭਿੰਨਤਾਵਾਂ ਭਰੇ ਵਰਤਾਰੇ ਕੁਦਰਤ ਦੇ ਨਿਜ਼ਾਮ ਵਿਚ ਹੋਣ ਵਾਲੀਆਂ ਤਬਦੀਲੀਆਂ ਨੂੰ ਇਸਤੇਮਾਲ ਕਰਕੇ ਆਪ ਤਬਦੀਲ ਹੁੰਦੇ ਰਹਿੰਦੇ ਹਨ ਅਤੇ ਖੜੋਤ ਨੂੰ ਗਤੀਸ਼ੀਲਤਾ ਵਿਚ ਬਦਲਦੇ ਰਹਿੰਦੇ ਹਨ।

ਮਨੁੱਖ ਨੇ ਬਿਜਲੀ ਅਤੇ ਮਾਦੀ ਤਰੱਕੀ ਕੀਤੀ ਹੈ ਜੋ ਉਸਨੇ ਕੁਦਰਤੀ ਕਾਨੂੰਨਾਂ ਨੂੰ ਸਮਝ ਕੇ ਉਹਨਾਂ ਨੂੰ ਆਪਣੇ ਹੱਕ ਵਿਚ ਭੁਗਤਾ ਕੇ ਕੀਤੀ ਹੈ। ਪਰ ਅਜੋਕਾ ਮੁਨਾਫਾਖੋਰ ਆਦਮੀ ਕੁਦਰਤ ਦੇ ਇਸ ਵੰਨ ਸੁਵੰਨਤਾ ਆਧਾਰਿਤ ਨਿਜ਼ਾਮ ਨੂੰ ਤਹਿਸ ਨਹਿਸ ਕਰਕੇ ਇਕੋ ਕਿਸਮ ਦਾ ਕੇਂਦਰ ਸ਼ਾਸ਼ਤ ਨਿਜ਼ਾਮ ਤਿਆਰ ਕਰਨਾ ਚਾਹੁੰਦਾ ਹੈ। ਉਹ ਆਪਣੇ ਇਸ ਆਸ਼ੇ ਵਾਸਤੇ ਹਰ ਤਰ੍ਹਾਂ ਦੀ ਰੁਕਾਵਟ ਭਾਵੇਂ ਉਹ ਤਹਿਜ਼ੀਬੀ ਹੋਵੇ ਜਾਂ ਕੁਦਰਤੀ ਨੂੰ ਵਿਚੋਂ ਹਟਾ ਦੇਣਾ ਚਾਹੁੰਦਾ ਹੈ। ਸੰਸਾਰ ਨੂੰ ਕਾਬੂ ਕਰਨ ਲਈ ਇਸ ਨੂੰ ਇਕਸਾਰ ਕਰਨਾ ਜ਼ਰੂਰੀ ਹੈ। ਦੁਨੀਆਂ ਭਰ ਦੀ ਖੇਤੀ ਨੂੰ ਚੰਦ ਫਸਲਾਂ ਅਧਾਰਿਤ ਮੋਨੋਕਲਚਰ (ਸਾਰੇ ਇਲਾਕੇ ਵਿਚ ਇਕੋ ਜਿਹੀ ਤੇ ਇਕੋ ਨਸਲ ਦੀ ਫਸਲ ਜਿਵੇਂ ਪੰਜਾਬ ਵਿਚ ਕਣਕ ਝੋਨਾ ਆਦਿ) ਦੁਨੀਆਂ ਭਰ ਦੇ ਪਹਿਰਾਵੇ ਨੂੰ ਫੈਸ਼ਨ ਟਰੈਂਡਜ਼, ਖੁਰਾਕ ਨੂੰ ਫਾਸਟ ਫੂਡ ਚੇਨਜ਼, ਖੂਬਸੂਰਤੀ ਨੂੰ ਮਿਸ ਵਰਲਡ, ਮਿਸ ਯੂਨੀਵਰਸ ਮੁਕਾਬਲੇ, ਫੌਜੀ ਤਾਕਤ ਨੂੰ ਸਿਰਫ ਅਮਰੀਕਾ ਮਾਡਲ, ਦਵਾਦਾਰੂ ਨੂੰ ਸਿਰਫ ਐਲੋਪੈਥੀ, ਜੰਗਲਾਂ ਨੂੰ ਫਾਰਮ ਫਾਰੈਸਟਰੀ ਵਗੈਰਾ ਵਗੈਰਾ ਤੱਕ ਮਹਿਦੂਦ ਕਰਦੇ ਸੰਸਾਰ ਕੰਟਰੋਲ ਦਾ ਸੁਪਨਾ ਪੂਰਾ ਕਰਨ ਦਾ ਯਤਨ ਹੋ ਰਿਹਾ ਹੈ।

ਪਰ ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਕੁਦਰਤ ਵਿਚ ਇਕ ਪੱਤਾ ਦਾ ਡਿੱਗਣਾ ਵੀ ਨਜ਼ਰਅੰਦਾਜ਼ ਨਹੀਂ ਕੀਤਾ ਜਾਂਦਾ ਤੇ ਫਿਰ ਐਨੀਆਂ ਵੱਡੀਆਂ ਗੁਸਤਾਖੀਆਂ ਨੂੰ ਕਿਵੇਂ



ਮੁਆਫ ਕੀਤਾ ਜਾ ਸਕਦਾ ਹੈ? ਦੇਖਣ ਵਾਲੀ ਗੱਲ ਇਹ ਹੈ ਕਿ ਕੁਦਰਤ ਵਿਚ ਇਸ ਸਾਰੇ ਦਾ ਪ੍ਰਤੀਕਰਮ ਕੀ ਹੈ? ਇਸ ਨੂੰ ਸਮਝਣ ਲਈ ਦਲੀਲ ਦੀ ਬਜਾਏ ਕੁਝ ਠੋਸ ਮਿਸਾਲਾਂ ਦੇਣੀਆਂ ਵਾਜ਼ਬ ਰਹਿਣਗੀਆਂ:

1. ਮਨੁੱਖ ਮੁਨਾਫੇਖੋਰ ਨੇ ਕੀੜਿਆਂ ਮਕੌੜਿਆਂ ਨੂੰ ਮਾਰਨ ਲਈ ਬਹੁਤ ਜ਼ਹਿਰਾਂ ਪੈਦਾ ਕੀਤੀਆਂ ਹਨ। ਮਿੱਤਰ, ਦੁਸ਼ਮਣ ਦੀ ਪਛਾਣ ਕੀਤੇ ਬਿਨਾ ਸਰਵਨਾਸ਼ ਦਾ ਬੀੜਾ ਚੁੱਕ ਲਿਆ ਹੈ। ਕੁਦਰਤ ਦੇ ਨਿਜ਼ਾਮ ਵਿਚ ਖਲਬਲੀ ਮਚਾ ਦਿੱਤੀ ਹੈ। ਇਕ ਡੱਚ ਵਿਗਿਆਨੀ ਸੀ. ਜੇ. ਬਰੀਜ਼ੇਰ ਦੀ ਟਿੱਪਣੀ ਬੜੀ ਮਹੱਤਵਪੂਰਨ ਹੈ,"ਕੀਟ ਸੰਸਾਰ ਧਰਤੀ ਦਾ ਸਭ ਤੋਂ ਵਚਿੱਤਰ ਸੰਸਾਰ ਹੈ, ਇਸ ਸੰਸਾਰ ਵਿਚ ਸਭ ਕੁਝ ਮੁਮਕਿਨ ਹੈ, ਸਭ ਕੁਝ। ਜੈਨੇਟਿਕ ਸੀਲੈਕਸ਼ਨ ਦੁਆਰਾ ਕੀੜਿਆਂ ਦੀਆਂ ਅਜਿਹੀਆਂ ਨਸਲਾਂ ਪੈਦਾ ਹੋ ਰਹੀਆਂ ਹਨ ਜਿਹੜੀਆਂ ਰਸਾਇਣਾਂ ਦੇ ਨਾਲ ਪ੍ਰਭਾਵਿਤ ਨਹੀਂ ਹੁੰਦੀਆਂ ਪਰ ਨਸਲਾਂ ਦੇ ਬੇਲੋੜੇ ਵਾਧੇ ਨੂੰ ਰੋਕਣ ਲਈ ਵਾਤਾਵਰਣ ਵਿਚਲੇ ਕੁਦਰਤੀ ਰੱਖਿਆ ਕਵਚ ਇਹਨਾਂ ਜ਼ਹਿਰਾਂ ਦੇ ਅਸਲ ਨਾਲ ਦਿਨ-ਬ-ਦਿਨ ਕਮਜ਼ੋਰ ਹੋ ਰਹੇ ਹਨ। ਹਰ ਵਾਰ ਜਦੋਂ ਅਸੀਂ ਇਸ ਸੁਰੱਖਿਆ ਦੀਵਾਰ ਵਿਚ ਛੇਕ ਕਰਦੇ ਹਾਂ ਤਾਂ ਝੁੰਡਾਂ ਦੇ ਝੁੰਡ ਕੀੜੇ ਅੰਦਰ ਦਾਖਲ ਹੋ ਜਾਂਦੇ ਹਨ।" ਅੱਜ ਉਹ ਕੀੜੇ ਜਿਹੜੇ ਕਦੇ ਮਾਮੂਲੀ ਗਿਣਤੀ ਵਿਚ ਸਨ ਵਬਾਵਾਂ ਬਣ ਗਏ ਹਨ। ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਜਾਨਦਾਰ ਪ੍ਰਾਣੀਆਂ ਵਿਚੋਂ ਕੀੜਿਆਂ ਮਕੌੜਿਆਂ ਦੀ ਤਾਦਾਦ 80 ਪ੍ਰਤੀਸ਼ਤ ਹੈ ਅਤੇ ਉਹ ਧਰਤੀ ਉਪਰ ਸਭ ਤੋਂ ਪਹਿਲਾਂ ਆਏ ਸਨ ਅਤੇ ਉਨ੍ਹਾਂ ਨੇ ਕੁਦਰਤ ਦੇ ਉਤਰਾ ਚੜ੍ਹਾ ਬਹੁਤ ਦੇਖੇ ਹਨ। ਉਹਨਾਂ ਨੂੰ ਕੰਟਰੋਲ ਸਿਰਫ ਕੁਦਰਤ ਹੀ ਕਰ ਸਕਦੀ ਹੈ। ਸੱਠਵਿਆਂ ਵਿਚ ਬਣੀ ਅਮਰੀਕਨ ਫਿਲਮ 'ਡੇ ਆਫ ਦੀ ਇਨਸੈਕਟਸ' (ਕੀੜਿਆਂ ਦਾ ਦਿਨ) ਕੀੜਿਆਂ ਦੀ ਨਸਲੀ ਯੋਗਤਾ, ਵਾਤਾਵਰਣ ਅਨੁਸਾਰ ਢਲਣ ਦੀ ਯੋਗਤਾ, ਤਾਦਾਦ, ਕਿਸਮਾਂ ਤੇ ਸਭ ਕੁਝ ਨੂੰ ਚਟਮ ਕਰ ਜਾਣ ਦੀ ਸ਼ਕਤੀ ਦਾ ਹੈਰਾਨੀਜਨਕ ਮੁਜ਼ਾਹਰਾ ਹੈ। ਅਖੀਰ ਤੇ ਕੀੜੇ ਮਨੁੱਖੀ ਨਸਲ ਤੇ ਹਮਲਾ ਕਰਦੇ ਦਿਖਾਏ ਹਨ, ਭਾਵੇਂ ਇਹ ਗੱਲ ਕਦੇ ਨਾ ਵਾਪਰੇ ਪਰ ਇਹ ਸੀਨ ਸੱਚਮੁੱਚ ਦਿਲ ਦਹਿਲਾਉਣ ਵਾਲੇ ਹਨ। ਸੀ. ਜੇ. ਬਰੀਜ਼ੇਰ ਦੀ ਟਿੱਪਣੀ ਕਿ, "ਕੀਟ ਸੰਸਾਰ ਵਿਚ ਸਭ ਕੁਝ ਮੁਮਕਿਨ ਹੈ, ਸਭ ਕੁਝ" ਇਸ ਫਿਲਮ ਨੂੰ ਦੇਖ ਕੇ ਸੱਚਮੁੱਚ ਭਿਆਨਕ ਲਗਦੀ ਹੈ।

2. ਸਮੁੰਦਰ ਧਰਤੀ ਦੇ ਤਿੰਨ ਹਿੱਸਿਆਂ ਤੇ ਫੈਲਿਆ ਹੋਇਆ ਹੈ। ਸਮੁੰਦਰੀ ਜੀਵਨ ਦੀ ਥਾਹ ਪਾਉਣੀ ਬਾਕੀ ਹੈ। ਇਹ ਬਹੁਤ ਵੱਡਾ ਕੰਮ ਹੈ। ਸਮੁੰਦਰੀ ਜੀਵਨ ਖੁਸ਼ਕ ਧਰਤੀ ਨਾਲੋਂ ਕਿਤੇ ਗੁੰਝਲਦਾਰ, ਕਿਤੇ ਵਚਿੱਤਰ ਤੇ ਕਿਤੇ ਜ਼ਿਆਦਾ ਵਸੀਹ ਹੈ। ਸਮੁੰਦਰੀ ਈਕੋ ਸਿਸਟਮ ਸਭ ਤੋਂ ਘੱਟ ਜਾਣੇ ਗਏ ਈਕੋ ਸਿਸਟਮਾਂ ਵਿਚੋਂ ਹੈ। ਜਿੰਨਾ ਕੁ ਜਾਣਿਆ ਗਿਆ ਹੈ ਅਤੇ ਮਨੁੱਖ ਨਾਲ ਸਿੱਧਾ ਸਬੰਧ ਰਖਦਾ ਹੈ ਉਸਦਾ ਹਸ਼ਰ ਦੇਖੋ: ਮੂੰਗਿਆਂ ਦੇ ਟਾਪੂ, ਜਿਹੜੇ ਨਸਲੀ ਵੰਨ-ਸੁਵੰਨਤਾ ਵਿਚ ਲਾਮਿਸਾਲ ਹਨ, ਕੁਦਰਤੀ ਕ੍ਰਿਸ਼ਮੇ ਦੇ ਮੁਜੱਸਮੇ ਹਨ, ਉਹ 60 ਪ੍ਰਤੀਸ਼ਤ ਨਸ਼ਟ ਕਰ ਦਿੱਤੇ ਗਏ ਹਨ। ਸਮੁੰਦਰ ਵਿਚੋਂ ਪਕੜੀ ਜਾਣ ਵਾਲੀ ਮੱਛੀ ਦੀਆਂ ਮੁੱਖ ਨਸਲਾਂ ਵਿਚੋਂ 70 ਪ੍ਰਤੀਸ਼ਤ ਜਾਂ ਤਾਂ ਖਤਮ ਹੋ ਗਈਆਂ ਹਨ ਤੇ ਜਾਂ ਇੰਨੀ ਜ਼ਿਆਦਾ ਤਾਦਾਦ ਵਿਚ ਪਕੜੀਆਂ ਗਈਆਂ ਹਨ ਕਿ ਉਹਨਾਂ ਦੀ ਨਸਲ ਬਰਕਰਾਰ ਰੱਖਣੀ ਮੁਸ਼ਕਲ ਹੋ ਗਈ ਹੈ। ਇਲੈਕਟ੍ਰਿਕ ਰਾਡ ਦੀ ਮਿਹਰਬਾਨੀ ਹੈ ਕਿ ਮੱਛੀਆਂ ਕੀ ਜੋ ਕੋਈ ਵੀ ਇਸਦੇ ਖੇਤਰ ਵਿਚ ਆ ਜਾਂਦਾ ਹੈ 'ਮੁਕਤੀ' ਪਾ ਜਾਂਦਾ ਹੈ।

ਸਮੁੰਦਰ ਬੁਰੀ ਤਰ੍ਹਾਂ ਗੰਦੇ ਹੋ ਰਹੇ ਹਨ, ਉਦਯੋਗ, ਸੀਵਰੇਜ਼, ਰਸਾਇਣਕ ਖਾਦਾਂ, ਕੀਟ ਨਾਸ਼ਕਾਂ ਦਾ ਐਨਾ ਜ਼ਿਆਦਾ ਗੰਦ ਸਮੁੰਦਰਾਂ ਵਿਚ ਜਾ ਰਿਹਾ ਹੈ ਕਿ ਅੱਜ ਦੁਨੀਆਂ ਦੇ ਮਹਾਂਸਾਗਰਾਂ ਵਿੱਚ 50 ਤੋਂ ਜ਼ਿਆਦਾ ਮੁਰਦਾ ਖੇਤਰ ਕਰਾਰ ਦਿੱਤੇ ਜਾ ਚੁੱਕੇ ਹਨ ਅਤੇ ਇਹਨਾਂ ਵਿਚੋਂ ਸਭ ਤੋਂ ਵੱਡਾ ਮੁਰਦਾ ਖੇਤਰ ਅਮਰੀਕਾ ਕੋਲ ਮੈਕਸੀਕੋ ਦੀ ਖਾੜੀ ਵਿਚ ਹੈ।

ਨਤੀਜਾ : ਸਮੁੰਦਰ ਜਿਹੜਾ ਕਿ ਮਨੁੱਖ ਦੀ ਵਧਦੀ ਆਬਾਦੀ ਵਾਸਤੇ ਭਵਿੱਖ ਵਿਚਲਾ ਖੁਰਾਕ ਦਾ ਸੋਮਾ ਮੰਨਿਆ ਜਾਂਦਾ ਹੈ, ਖੁਰਾਕ ਤੋਂ ਜੁਆਬ ਦੇ ਰਿਹਾ ਹੈ।

3. ਜੰਗਲ - ਧਰਤੀ ਦੇ ਫੇਫੜੇ ਹਨ, ਕਾਰਬਨ ਜ਼ਜ਼ਬ ਕਰਦੇ ਹਨ, ਆਕਸੀਜਨ ਦਿੰਦੇ ਹਨ। ਮਿੱਟੀ ਦੀ ਰੱਖਿਆ ਕਰਦੇ ਹਨ ਅਤੇ ਧਰਤੀ ਦੀਆਂ 90 ਪ੍ਰਤੀਸ਼ਤ ਨਸਲਾਂ ਦਾ ਵਸੇਬਾ ਹਨ। ਮਨੁੱਖ ਜੰਗਲਾਂ ਨੂੰ ਘਾਹ ਦੇ ਲਾਅਨ ਵਾਂਗ ਕੱਟ ਰਿਹਾ ਹੈ। 8000 ਸਾਲ ਪਹਿਲਾਂ ਦੇ ਜੰਗਲਾਂ ਵਿਚੋਂ ਅੱਧੇ ਗਾਇਬ ਹੋ ਗਏ ਹਨ ਤੇ ਉਹ ਵੀ ਸਿਰਫ ਪਿਛਲੇ 300 ਸਾਲਾਂ ਦੌਰਾਨ। ਅੱਜ ਮੁਨਾਫਾਖੋਰ ਮਨੁੱਖ ਹਰ ਸਾਲ ਰਾਜਸਥਾਨ ਦੇ ਬਰਾਬਰ ਇਲਾਕੇ ਵਿਚੋਂ ਜੰਗਲ ਸਾਫ ਕਰ ਰਿਹਾ ਹੈ।

ਕੁਦਰਤ ਦਾ ਇੰਤਕਾਮ : ਕਾਰਬਨ ਡਾਈਆਕਸਾਈਡ ਵਧ ਰਹੀ ਹੈ। ਗ੍ਰੀਨ ਹਾਊਸ ਪ੍ਰਭਾਵ ਨਾਲ ਧਰਤੀ ਦੇ ਤਾਪਮਾਨ ਵਿਚ ਵਾਧਾ, ਮੌਸਮਾਂ ਦੀ ਤਬਦੀਲੀ, ਗਲੇਸ਼ੀਅਰ ਪਿਘਲ ਰਹੇ ਹਨ ਤੇ ਸਾਡਾ ਸਮੁੰਦਰ ਵਧ ਰਿਹਾ ਹੈ। ਤੱਟ ਦੇ ਇਲਾਕੇ ਡੁੱਬਣ ਦਾ ਖਦਸ਼ਾ ਤੇ ਹੋਰ ਕਿੰਨੀ ਲੰਬੀ ਚੇਨ ਰੀਐਕਸ਼ਨ ਦੇ ਦੁਰਪ੍ਰਭਾਵ।

4. ਹਵਾਈ ਪ੍ਰਦੂਸ਼ਣ : ਅੱਜ ਲੱਖਾਂ ਲੋਕ ਇਸ ਕਰਕੇ ਬੀਮਾਰ ਹੋ ਰਹੇ ਹਨ ਕਿ ਉਹਨਾਂ ਨੂੰ ਸਾਹ ਲੈਣ ਲਈ ਸਾਫ ਹਵਾ ਨਹੀਂ ਮਿਲ ਰਹੀ। ਹਵਾ ਵਿਚਲੀਆਂ ਸਲਫਰ ਡਾਈਆਕਸਾਈਡ, ਨਾਈਟਰੋਜਨ ਡਾਈਆਕਸਾਈਡ ਤੇ ਹੋਰ ਜ਼ਹਿਰੀਲੀਆਂ ਗੈਸਾਂ ਨਾਲ ਹਰ ਸਾਲ 30 ਲੱਖ ਲੋਕ ਮਰ ਜਾਂਦੇ ਹਨ। ਗਰੀਬ ਮੁਲਕਾਂ ਵਿਚ ਬੱਚੇ ਸਭ ਤੋਂ ਵੱਧ ਪ੍ਰਭਾਵਿਤ ਹੁੰਦੇ ਹਨ। ਆਲਮੀ ਸਿਹਤ ਸੰਸਥਾ ਦੇ ਦੱਸੇ ਮਿਆਰ ਨਾਲੋਂ ਅੱਠ ਤੋਂ ਦਸ ਗੁਣਾ ਜ਼ਿਆਦਾ ਪ੍ਰਦੂਸ਼ਤ ਹਵਾ ਵਿਚ ਇਹ ਬੱਚੇ ਸਾਹ ਲੈ ਰਹੇ ਹਨ।

5. ਓਪਰੀਆਂ ਨਸਲਾਂ ਦੇ ਹਮਲੇ : ਅੱਜ ਸੰਸਾਰੀਕਰਨ ਦੇ ਪ੍ਰਭਾਵ ਨਾਲ ਦੁਨੀਆਂ ਵਿਚ ਉਹ ਪੌਦੇ ਅਤੇ ਜੀਵ ਫੈਲ ਰਹੇ ਹਨ ਜਿਹੜੇ ਕਿ ਕਿਸੇ ਇਲਾਕੇ ਵਿਸ਼ੇਸ਼ ਵਿਚ ਹੀ ਮਹਿਦੂਦ ਹੁੰਦੇ ਸਨ ਅਤੇ ਉਸ ਇਲਾਕੇ ਵਿਚ ਇਹਨਾਂ ਦੇ ਬੇਲੋੜੇ ਨਸਲ ਵਾਧੇ ਨੂੰ ਰੋਕਣ ਲਈ ਬੰਦਸ਼ਾਂ ਵੀ ਮੌਜੂਦ ਸਨ। ਇਹ ਜਾਣੇ ਅਣਜਾਣੇ ਮਨੁੱਖ ਨੇ ਹੀ ਫੈਲਾਏ ਹਨ। ਮਿਸਾਲ ਦੇ ਤੌਰ ਤੇ ਅਮਰੀਕਾ ਦੇ ਹਵਾਈ ਟਾਪੂਆਂ ਦਾ

ਅੱਧਾ ਰਕਬਾ ਗੈਰ ਪੌਦਿਆਂ ਨੇ ਮੱਲ ਲਿਆ ਹੈ। ਇਕੱਲੇ ਅਮਰੀਕਾ ਨੂੰ ਹਰ ਸਾਲ ਗੈਰ ਪੌਦਿਆਂ/ਨਦੀਨਾਂ ਕਰਕੇ ਖੇਤੀ ਜੰਗਲਾਤ ਆਦਿ ਵਿਚ 140 ਅਰਬ ਡਾਲਰ ਦਾ ਘਾਟਾ ਪੈਂਦਾ ਹੈ। ਸਾਡੇ ਹਿੰਦੁਸਤਾਨ ਵਿਚ ਕਾਂਗਰਸ ਘਾਹ, ਲੈਨਟਾਨਾਂ, ਹਾਇਆਸਿੰਕ ਬੇਤਾਦਾਦ ਫੈਲੇ ਹੋਏ ਹਨ ਪਰ ਅਸੀਂ ਹਿੰਦੁਸਤਾਨੀ ਅਜਿਹੇ ਨੁਕਸਾਨ ਨੂੰ ਗਿਨਣਾ ਜਾਂ ਮਿਨਣਾ ਨਹੀਂ ਸਿੱਖੇ।

ਨੇਚਰ ਕਨਜ਼ਰਵੇਸ਼ਨ ਯੂਨੀਅਨ ਦੇ ਅੰਦਾਜ਼ੇ ਮੁਤਾਬਿਕ ਇਹ ਬਿਗਾਨੇ ਅਣਜਾਣੇ ਮਹਿਮਾਨ ਸਥਾਨਕ ਪੌਦਿਆਂ ਅਤੇ ਜੀਵਾਂ ਦੀ ਨਸਲਕੁਸ਼ੀ ਵਾਸਤੇ ਕਿਸੇ ਵੀ ਹੋਰ ਕਾਰਨ ਨਾਲੋਂ ਸੌ ਤੋਂ ਹਜ਼ਾਰ ਗੁਣਾਂ ਤੱਕ ਵੱਧ ਜ਼ਿੰਮੇਵਾਰ ਹਨ। ਸਿਰਫ ਪੌਦੇ ਹੀ ਨਹੀਂ ਕੀੜੇ ਮਕੌੜੇ ਤੇ ਵੱਡ ਜਾਨਵਰ ਤੇ ਹੋਰ ਰੀਂਘਣ ਵਾਲੇ ਜਾਨਵਰ ਵੀ ਇਸ ਬਿਨ-ਬੁਲਾਏ ਮਹਿਮਾਨ ਸ਼੍ਰੇਣੀ ਵਿਚ ਸ਼ਾਮਲ ਹੁੰਦੇ ਹਨ। ਦੁਨੀਆਂ ਵਿਚ ਇਸ ਤਰ੍ਹਾਂ ਦੀ ਘੁਸਪੈਠ ਕਰਕੇ 25 ਪ੍ਰਤੀਸ਼ਤ ਥਣਧਾਰੀ ਜੀਵ ਤੇ ਮੱਛੀਆਂ 20 ਪ੍ਰਤੀਸ਼ਤ ਰੀਂਘਣ ਵਾਲੇ ਜੀਵ ਤੇ ਡੱਡੂ ਤੇ 10 ਪ੍ਰਤੀਸ਼ਤ ਪੰਛੀ ਖਤਰੇ ਵਿਚ ਹਨ।

6. ਧਰਤੀ ਦਾ ਤਾਪਮਾਨ ਵਧ ਰਿਹਾ ਹੈ। ਇਸ ਲਈ ਫੈਕਟਰੀਆਂ, ਪਾਵਰ ਪਲਾਂਟ ਤੇ ਆਵਾਜਾਈ ਦੇ ਸਾਧਨਾਂ ਦਾ ਧੂੰਆਂ ਜ਼ਿੰਮੇਵਾਰ ਹੈ। ਪਿਛਲੀ ਸਦੀ ਵਿਚ $1^{0}$ ਤਾਪਮਾਨ ਵਧਿਆ ਸੀ ਅਤੇ ਇਸ ਸਦੀ ਦੇ ਅੰਤ ਤੱਕ ਤਾਪਮਾਨ ਵਿਚ $10^{0}$ ਤਾਪਮਾਨ ਦਾ ਵਾਧਾ ਹੋਣ ਦਾ ਖਤਰਾ ਹੈ। ਨਤੀਜੇ ਮੌਜੂਦਾ ਵਸੇਬਿਆਂ ਵਿਚੋਂ ਜੰਗਲ ਆਦਿ ਤੀਜਾ ਹਿੱਸਾ ਅਲੋਪ ਹੋ ਜਾਣਗੇ। ਗਲੇਸ਼ੀਅਰ ਪਿਘਲਣ ਨਾਲ ਹੜ੍ਹ, ਸਮੁੰਦਰਾਂ ਦਾ ਉਭਾਰ ਤੇ ਨਤੀਜੇ ਵਜੋਂ ਸਾਹਿਲ ਦੇ ਸ਼ਹਿਰ ਸਮੁੰਦਰ ਦੀ ਨਜ਼ਰ ਹੋ ਜਾਣਗੇ। ਗਰਮ ਸਿੱਲ੍ਹੇ ਮੌਸਮ ਨਾਲ ਮੱਛਰਾਂ ਦੀ ਭਰਮਾਰ ਤੇ ਮਲੇਰੀਆ।

ਇਹ ਕੁਝ ਮਿਸਾਲਾਂ ਹਨ ਜਿਹੜੀਆਂ ਸਾਨੂੰ ਕੁਦਰਤ ਦੇ ਇੰਤਕਾਮ ਦੀ ਨਿਸ਼ਾਨਦੇਹੀ ਕਰਕੇ ਦਸਦੀਆਂ ਹਨ। ਇਹ ਸਾਨੂੰ ਨਜ਼ਰ ਆਉਂਦੀਆਂ ਹਨ/ਆਉਣੀਆਂ ਚਾਹੀਦੀਆਂ ਹਨ। ਇਹ ਕੁਦਰਤੀ ਨਿਜ਼ਾਮ ਦੀਆਂ ਘੰਟੀਆਂ ਹਨ ਜਿਹੜੀਆਂ ਸਾਨੂੰ ਸੁਨਣੀਆਂ ਪੈਣੀਆਂ ਹਨ। ਇੱਥੇ ਇਹ ਗੱਲ ਵੀ ਕਹਿਣੀ ਬਣਦੀ ਹੈ ਕਿ ਇਸ ਇਜ਼ਾਰੇਦਾਰੀ ਦੇ ਖਿਲਾਫ ਸਿਰਫ ਕੁਦਰਤੀ ਨਿਜ਼ਾਮ ਵਿਚ ਹੀ ਹਲਚਲ ਨਹੀਂ ਹੁੰਦੀ ਬਲਕਿ ਮਨੁੱਖ ਦੇ ਆਪਣੇ ਸਮਾਜ ਵਿਚ ਵੀ ਇਸਦੇ ਖਿਲਾਫ ਆਵਾਜ਼ਾਂ ਬੁਲੰਦ ਹੁੰਦੀਆਂ ਰਹਿੰਦੀਆਂ ਹਨ, ਅਮਰੀਕੀ ਸ਼ਹਿਰ ਸੀਐਟਲ ਵਿਚ ਵਰਲਡ ਟਰੇਡ ਆਰਗੇਨਾਈਜ਼ੇਸ਼ਨ ਦੀ ਮੀਟਿੰਗ ਦੌਰਾਨ ਆਲਮੀ ਮੁਜਾਹਰਾ ਅਤੇ ਹਾਲ ਵਿਚ ਹੀ ਬੰਬਈ ਵਿਖੇ ਸੰਸਾਰ ਸਮਾਜਕ ਫੋਰਮ ਦੇ ਇਕੱਠ ਨੂੰ ਇਸੇ ਸੰਦਰਭ ਵਿਚ ਵੇਖਣਾ ਚਾਹੀਦਾ ਹੈ।

ਹਵਾਲੇ :


1. ਡਾ. ਵੰਦਨਾ ਸ਼ਿਵਾ ਦੀ ਕਿਤਾਬ 'ਮੋਨੋਕਲਚਰ ਆਫ ਦੀ ਮਾਈਂਡ'
2. ਰੇਸ਼ਲ ਕਾਰਸਨ - ਦੀ ਸਾਈਲੈਂਟ ਸਪਰਿੰਗ
3. ਨੈਸ਼ਨਲ ਜਿਉਗਰਾਫਿਕ ਸਤੰਬਰ 2002 ਨਕਸ਼ਾ - ਦ ਵਰਲਡ ਟਰਾਂਸਫਾਰਮਡ


## ਜਰਾ ਸੋਚੋ

ਗੁਰਬਾਣੀ ਵਿੱਚ ਦਰਜ ਹੈ -

*ਪਵਨ ਗੁਰੂ ਪਾਣੀ ਪਿਤਾ ਮਾਤਾ ਧਰਤ ਮਹੱਤ*

ਭਾਵ ਹਵਾ ਗੁਰੂ ਦੇ ਸਮਾਨ ਹੈ ਅਤੇ ਪਾਣੀ ਪਿਤਾ ਦੇ ਅਤੇ ਧਰਤੀ ਮਾਤਾ ਹੈ ਯਾਨੀ ਕਿ ਹਵਾ, ਪਾਣੀ ਅਤੇ ਧਰਤੀ ਦਾ ਉਹ ਸਤਿਕਾਰ ਕਰਨਾ ਚਾਹੀਦਾ ਹੈ ਜੋ ਅਸੀਂ ਆਪਣੇ ਗੁਰੂ ਅਤੇ ਮਾਤਾ ਪਿਤਾ ਦਾ ਕਰਦੇ ਹਾਂ। ਵਿਗਿਆਨੀ ਵੀ ਇਹਨਾਂ ਚੀਜਾਂ ਦੇ ਪ੍ਰਦੂਸ਼ਣ ਦੇ ਭਿਆਨਕ ਸਿੱਟਿਆਂ ਤੋਂ ਲੋਕਾਂ ਨੂੰ ਜਾਣੂ ਕਰਵਾ ਰਹੇ ਹਨ ਪਰ ਇਹਨਾਂ ਗੱਲਾਂ ਨੂੰ ਹਰ ਰੋਜ ਲੋਕਾਂ ਨੂੰ ਪੜ੍ਹ ਕੇ ਸੁਨਾਉਣ ਵਾਲੇ ਆਪ ਇਹਨਾਂ ਉਤੇ ਬਿਲਕੁਲ ਅਮਲ ਨਹੀਂ ਕਰਦੇ। ਇਹ ਧਾਰਮਿਕ ਲੋਕ ਵਾਰ ਵਾਰ ਨਹਾਉਣ, ਚੀਜਾਂ ਨੂੰ ਧੋ ਧੋ ਕੇ ਸੁੱਚੀਆਂ ਕਰਨ ਜਾਂ ਖੁਦ ਦੀਆਂ ਪਾਣੀ ਵਾਲੀਆਂ ਟੂਟੀਆਂ ਖੱਲ੍ਹੀਆਂ ਛੱਡਕੇ ਪਾਣੀ ਸਭ ਤੋਂ ਵੱਧ ਦੁਰਵਰਤੋਂ ਕਰਦੇ ਹਨ।

ਇੱਕ ਵਾਰ ਮੈਂ ਧਾਰਮਿਕ ਆਗੂ ਦੇ ਘਰ ਗਿਆ ਤਾਂ ਪਾਣੀ ਦੀ ਸਪਲਾਈ ਚੱਲ ਰਹੀ ਸੀ ਅਤੇ ਘਰ ਦੇ ਪਾਣੀ ਦੀ ਟੂਟੀ ਨਾਲੀ ਵਿੱਚ ਫਜ਼ੂਲ ਵਹਿ ਰਹੀ ਸੀ। ਮੈਂ ਉਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿਉਂਕਿ ਮੈਂ ਅਕਸਰ ਹੀ ਉਹਨਾਂ ਦੀ ਪਾਣੀ ਦੀ ਟੂਟੀ ਗੰਦੀ ਨਾਲੀ ਵਿੱਚ ਇਵੇਂ ਵਗਦੀ ਹੋਈ ਦੇਖਦਾ ਹੁੰਦਾ ਸੀ ਅਤੇ ਅੱਜ ਵੀ ਇਸੇ ਤਰ੍ਹਾਂ ਹੋ ਰਿਹਾ ਸੀ। ਮੈਂ ਇਸਤੇ ਸਰਕਾਰ ਦੇ ਆਉਂਦੇ ਖਰਚ ਬਾਰੇ ਜਾਣੂ ਕਰਵਾਇਆ ਅਤੇ ਕਿਹਾ ਕਿ ਪਾਣੀ ਕੁਦਰਤ ਦੀ ਅਨਮੋਲ ਦਾਤ ਹੈ ਇਸਨੂੰ ਫਜ਼ੂਲ ਨਹੀਂ ਡੋਲ੍ਹਣਾ ਚਾਹੀਦਾ, ਨਾਲੇ ਇਸ ਤਰ੍ਹਾਂ ਪਾਣੀ ਵਗਣ ਦਾ ਤੁਹਾਨੂੰ ਕੋਈ ਲਾਭ ਨਹੀਂ ਅਤੇ ਦੂਸਰੇ ਪਾਸੇ ਅਗਲੇ ਘਰਾਂ ਨੂੰ ਪੂਰਾ ਪਾਣੀ ਨਹੀਂ ਮਿਲਦਾ ਤਾਂ ਉਸਦੀ ਘਰ ਵਾਲੀ ਨੇ ਜਵਾਬ ਦਿੱਤਾ - ' ਕੀ ਅਸੀਂ ਬਿੱਲ ਨਹੀਂ ਭਰਦੇ? ਅਸੀਂ ਕੋਈ ਦੂਜਿਆਂ ਨੂੰ ਪਾਣੀ ਪਹੁੰਚਾਉਣ ਦਾ ਠੇਕਾ ਤਾਂ ਨਹੀਂ ਲਿਆ।'

ਇਹਨਾਂ ਲੋਕਾਂ ਦੁਆਰਾ ਹਵਾ ਨੂੰ ਗੁਰੂ ਕਿਹਾ ਗਿਆ ਹੈ ਪਰ ਇਹ ਧਾਰਮਿਕ ਲੋਕ ਲਗਾਤਾਰ ਅਗਰਬੱਤੀਆਂ ਦੇ ਧੂੰਏਂ, ਹਵਨ ਅਤੇ ਜੋਤਾਂ ਆਦਿ ਦੁਆਰਾ ਹਵਾ ਨੂੰ ਗੰਦੀ ਕਰੀ ਜਾ ਰਹੇ ਹਨ ਜਿਸ ਨਾਲ ਕੈਂਸਰ ਵਰਗੇ ਭਿਆਨਕ ਰੋਗਾਂ ਵਿੱਚ ਵਾਧਾ ਹੁੰਦਾ ਜਾ ਰਿਹਾ ਹੈ। ਇਸੇ ਤਰ੍ਹਾਂ ਇਹ ਲੋਕ ਵੱਡੇ ਧਾਰਮਿਕ ਮੇਲਿਆਂ ਦੌਰਾਨ ਧਰਤੀ ਅਤੇ ਜੰਗਲਾਂ ਨੂੰ ਵੀ ਵੱਡੀ ਪੱਧਰ 'ਤੇ ਨੁਕਸਾਨ ਪਹੁੰਚਾਉਂਦੇ ਹਨ।

*ਬਲਜਿੰਦਰ ਸਿੰਘ ਭਾਗੀ, ਮੰਡੀ ਬਰੀਵਾਲਾ (ਮੁਕਤਸਰ)*

ਤੇਰੇ ਹੱਥੀਂ ਇਹ ਘੜੇ ਪੱਥਰ,
ਜਿੰਨਾ ਤੋਂ ਡਰੀ ਜਾਂਦਾ ਹੈ ਤੂੰ
ਬਾਲ ਤੇਰੇ ਵਿਲਕਦੇ ਰਹਿਣ ਭੁੱਖੇ,
ਢਿੱਡ ਪੁਜਾਰੀਆਂ ਦੇ ਭਰੀ ਜਾਂਦਾ ਹੈ ਤੂੰ।
ਦੱਬ ਕੇ ਗ੍ਰੰਥਾਂ ਦੇ ਬੋਝ ਥੱਲੇ,
ਦੋਸ਼ ਨਸੀਬਾਂ ਸਿਰ ਮੜ੍ਹੀ ਜਾਂਦਾ ਹੈ ਤੂੰ।
ਹੜੱਪ ਗਏ ਤੇਰਾ ਉਹ ਮਾਲ ਸਾਰਾ,
ਪੂਜਾ ਜਿਹੜੇ ਭਗਵਾਨਾਂ ਦੀ ਕਰੀ ਜਾਂਦਾ ਹੈ ਤੂੰ

*ਬਲਤੇਜ ਵਾਂਦਰ*



# ਅੰਧਵਿਸ਼ਵਾਸ਼ ਕਾਰਨ ਦੇਸ਼ ਗੁਲਾਮ ਅਤੇ ਬੈਕਵਰਡ ਬਣਿਆ

*ਐਸ. ਐਲ. ਵਿਰਦੀ ਐਡਵੋਕੇਟ*

ਅੰਧਵਿਸ਼ਵਾਸ਼ ਦਾ ਅਰਥ ਹੈ ਕਿਸੇ ਹੋਂਦ ਰਹਿਤ ਚੀਜ਼ ਵਿਚ ਵਿਸ਼ਵਾਸ਼। ਗੌਤਮ ਬੁੱਧ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਕਿਸੇ ਵੀ ਚੀਜ਼ ਨੂੰ ਜਾਨਣ ਦੇ ਦੋ ਹੀ ਪੈਮਾਨੇ ਹਨ। ਪਹਿਲਾ ਪ੍ਰਤੱਖ ਪ੍ਰਮਾਣ ਅਤੇ ਦੂਜਾ ਅਨੁਮਾਨ ਪ੍ਰਮਾਣ। ਜੋ ਚੀਜ਼ ਪ੍ਰਤੱਖ ਦਿਖਾਈ ਨਹੀਂ ਦਿੰਦੀ ਹੈ ਉਸ ਤੇ ਵਿਸ਼ਵਾਸ਼ ਨਹੀਂ ਕੀਤਾ ਜਾ ਸਕਦਾ।

ਅੰਧਵਿਸ਼ਵਾਸ਼ ਨੇ ਮਨੁੱਖੀ ਇਤਿਹਾਸ ਵਿਚ ਬੇਰਹਿਮ ਲੁੱਟ ਖਸੁੱਟ ਅਤੇ ਘਿਣਾਉਣੇ ਵਹਿਸ਼ੀਪੁਣੇ ਨੂੰ ਜਨਮ ਦਿੱਤਾ ਹੈ। ਅੰਧਵਿਸ਼ਵਾਸ਼ ਇਕ ਅਜਿਹਾ ਅੰਨ੍ਹਾ ਖੂਹ ਹੈ ਜਿਸ ਵਿਚ ਡਿਗਿਆਂ ਕਦੇ ਕੋਈ ਬਚ ਕੇ ਨਹੀਂ ਆ ਸਕਿਆ। ਅੰਧਵਿਸ਼ਵਾਸ਼ ਮਨੁੱਖ ਦੀ ਬੁੱਧੀ ਨੂੰ ਬੰਨ੍ਹ ਮਾਰ ਦਿੰਦਾ ਹੈ ਅਤੇ ਬੌਣੀ ਬੁੱਧੀ ਵਾਲਾ ਮਨੁੱਖ ਵਿਕਾਸ ਨਹੀਂ ਕਰ ਸਕਦਾ। ਵਿਕਾਸਹੀਣ ਮਨੁੱਖ ਗੁਲਾਮ ਹੁੰਦਾ ਹੈ।

ਅੰਧਵਿਸ਼ਵਾਸ਼ ਨੇ ਭਾਰਤ ਨੂੰ ਸਿਰਫ ਗੁਲਾਮ ਹੀ ਨਹੀਂ ਬਣਾਇਆ ਬਲਕਿ ਦੁਨੀਆਂ ਵਿਚ ਬੈਕਵਰਡ ਵੀ ਬਣਾ ਦਿੱਤਾ। ਅਸੀਂ ਆਪਣੀ ਗੁਲਾਮੀ ਅਤੇ ਬੈਕਵਰਡਨੈਸ ਨੂੰ ਮੁਗਲਾਂ ਅਤੇ ਅੰਗਰੇਜ਼ਾਂ ਦੇ ਗਲ ਮੜ੍ਹਦੇ ਹਾਂ। ਹਿੰਦੋਸਤਾਨੀ ਇਤਿਹਾਸ ਨੂੰ ਤਰਕ ਦੀ ਕਸੌਟੀ ਤੇ ਕੱਸੀਏ ਤਾਂ ਇਹ ਸਾਬਤ ਨਹੀਂ ਹੁੰਦਾ। ਸੱਚ ਤਾਂ ਇਹ ਹੈ ਕਿ ਸਾਡੇ ਦੇਵ, ਇਸ਼ਟ, ਧਰਮ, ਵਰਣ ਅਤੇ ਵੇਦ ਗ੍ਰੰਥਾਂ ਦੇ ਅੰਧਵਿਸ਼ਵਾਸ਼ ਨੇ ਸਾਨੂੰ ਗੁਲਾਮ ਅਤੇ ਬੈਕਵਰਡ ਬਣਾਇਆ।

ਬਹੁਤ ਸਾਰੇ ਯੁੱਧ ਸਾਡੇ ਸੈਨਿਕ ਅੰਧਵਿਸ਼ਵਾਸ਼ ਕਾਰਨ ਹਾਰੇ। 1712 ਈਸਵੀ ਵਿਚ ਮੁਹੰਮਦ ਬਿਨ ਕਾਸਿਮ ਨੇ ਸਿੰਧ ਤੇ ਹਮਲਾ ਕੀਤਾ ਤਾਂ ਇਕ ਸਮਾਂ ਅਜਿਹਾ ਵੀ ਆਇਆ ਕਿ ਉਹ ਯੁੱਧ ਦੇ ਮੈਦਾਨ 'ਚੋਂ ਭੱਜਣ ਹੀ ਵਾਲਾ ਸੀ ਕਿ ਇਕ ਸਵਰਨ ਨੇ ਆ ਕੇ ਉਸਨੂੰ ਦੱਸਿਆ ਕਿ ਜੇਕਰ ਉਹ ਦੇਵੀ ਦੇ ਮੰਦਰ ਦਾ ਝੰਡਾ ਨੀਚੇ ਗਿਰਾ ਦੇਵੇ ਤਾਂ ਹਿੰਦੂ ਸੈਨਾ ਦੌੜ ਜਾਵੇਗੀ। ਉਸ ਨੇ ਅਜਿਹਾ ਹੀ ਕੀਤਾ ਕਿਉਂਕਿ ਹਿੰਦੂ ਸੈਨਾ ਦਾ ਇਹ ਅੰਧਵਿਸ਼ਵਾਸ਼ ਸੀ ਕਿ ਝੰਡੇ ਦੇ ਡਿੱਗਣ ਦਾ ਮਤਲਬ ਦੇਵੀ ਦੀ ਕਰੋਪੀ ਹੋ ਗਈ ਹੈ। ਸੈਨਾ ਦੇ ਅੰਧਵਿਸ਼ਵਾਸ਼ਾਂ ਕਾਰਨ ਕਾਸਿਮ ਦੀ ਜਿੱਤ ਹੋਈ।

ਅਲਇਸਤਰਬਰੀ ਨੇ ਲਿਖਿਆ ਹੈ ਕਿ 951 ਈਸਵੀ ਵਿੱਚ ਮੁਲਤਾਨ ਤੋਂ ਹਮਲਾਵਰਾਂ ਨੂੰ ਮਾਰ ਭਜਾਇਆ ਜਾ ਸਕਦਾ ਸੀ ਜੇ ਹਿੰਦੂ ਫੌਜਾਂ ਅੰਧਵਿਸ਼ਵਾਸੀ ਨਾ ਹੁੰਦੀਆਂ। ਇਥੇ ਇਕ ਦੇਵਤੇ ਦੀ ਮੂਰਤੀ ਹੈ ਜਿਸ ਦੀ ਪੂਜਾ ਲਈ ਹਰ ਸਾਲ ਹਿੰਦੂ ਦੂਰ ਦੁਰਾਡੇ ਤੋਂ ਬੜੀ ਭਾਰੀ ਗਿਣਤੀ ਵਿਚ ਆਉਂਦੇ ਸਨ। ਜਦ ਹਿੰਦੂ ਮੁਲਤਾਨ ਤੇ ਹਮਲਾ ਕਰਦੇ ਤਾਂ ਅਰਬ ਉਸ ਦੇਵਤੇ ਦੀ ਮੂਰਤੀ ਨੂੰ ਅੱਗੇ ਕਰ ਦਿੰਦੇ ਅਤੇ ਉਸ ਨੂੰ ਤੋੜ ਕੇ ਅੱਗ ਲਾਉਣ ਦੀ ਧਮਕੀ ਦਿੰਦੇ। ਇਸ ਤੇ ਹਿੰਦੂ ਸੈਨਿਕ ਪਿੱਛੇ ਮੁੜ ਜਾਂਦੇ। ਜੇ ਹਿੰਦੂ ਅੰਧਵਿਸ਼ਵਾਸ਼ੀ ਨਾ ਹੁੰਦੇ ਤਾਂ ਮੁਲਤਾਨ ਦੀ ਇੱਟ ਨਾਲ ਇੱਟ ਖੜਕਾਈ ਜਾ ਸਕਦੀ ਸੀ।

1026 ਈਸਵੀ ਵਿਚ ਮਹਿਮੂਦ ਗਜਨਵੀ ਨੇ ਸੋਮਨਾਥ ਤੇ ਹਮਲਾ ਕੀਤਾ। ਜਦ ਉਹ ਸੋਮਨਾਥ ਮੰਦਰ ਵੱਲ ਵਧ ਰਿਹਾ ਸੀ ਤਾਂ ਰਸਤੇ ਵਿਚ ਉਸ ਨੂੰ ਵੱਖ ਵੱਖ ਥਾਵਾਂ ਤੇ ਸਾਡੀਆਂ ਫੌਜਾਂ ਮਿਲੀਆਂ ਪਰ ਕਿਸੇ ਨੇ ਵੀ ਇਸ ਅੰਧਵਿਸ਼ਵਾਸ਼ ਤਹਿਤ ਮੁਕਾਬਲਾ ਨਹੀਂ ਕੀਤਾ ਕਿ ਸੋਮਨਾਥ ਸ਼ਹਿਰ ਦੀਆਂ ਫੌਜਾਂ ਨੂੰ ਸੋਮ ਭਗਵਾਨ ਦਾ ਆਸ਼ੀਰਵਾਦ ਪ੍ਰਾਪਤ ਹੈ, ਇਸ ਲਈ ਉਹ ਮਹਿਮੂਦ ਅਤੇ ਉਸ ਦੀਆਂ ਫੌਜਾਂ ਨੂੰ ਤਬਾਹ ਕਰ ਦੇਣਗੀਆਂ। ਸਾਡੀਆਂ ਫੌਜਾਂ ਸੋਮ ਭਗਵਾਨ ਦੀ ਮੂਰਤੀ ਮੋਹਰੇ ਪ੍ਰਾਰਥਨਾਵਾਂ ਕਰਦੀਆਂ ਰਹੀਆਂ ਪ੍ਰੰਤੂ ਮਹਿਮੂਦ ਤੇ ਉਸ ਦੀਆਂ ਫੌਜਾਂ ਸਾਡੀਆਂ ਫੌਜਾਂ ਨੂੰ ਕਤਲ ਕਰਦੀਆਂ ਰਹੀਆਂ। ਅੰਤ ! ਮਹਿਮੂਦ ਸਾਰਾ ਸ਼ਹਿਰ ਤੇ ਮੰਦਰ ਦਾ ਮਾਲ ਲੁੱਟ ਕੇ ਲੈ ਗਿਆ। ਸਾਡੀਆਂ ਲੱਖਾਂ ਫੌਜਾਂ ਜੇਕਰ ਇਕੱਲੀਆਂ ਇਕੱਲੀਆਂ ਵੀ ਮੁਕਾਬਲਾ ਕਰਦੀਆਂ ਤਾਂ ਮਹਿਮੂਦ ਦਾ ਮਨੋਬਲ ਤੋੜ ਸਕਦੀਆਂ ਸਨ।

ਵਿਦੇਸ਼ੀ ਹਮਲਾਵਰ ਕਈ ਵਾਰੀ ਆਪਣੀ ਸੈਨਾ ਦੇ ਅੱਗੇ ਅੱਗੇ ਗਊਆਂ ਦੇ ਝੁੰਡ ਚਲਾਇਆ ਕਰਦੇ ਸਨ ਤਾਂ ਕਿ ਉਹਨਾਂ ਦੇ ਪਿੱਛਿਉਂ ਉਹ ਹਿੰਦੂ ਸੈਨਾ ਤੇ ਵਾਰ ਕਰਦੇ ਰਹਿਣ ਅਤੇ ਹਿੰਦੂ ਸੈਨਿਕ ਗਊਆਂ ਦੇ ਚੋਟ ਲੱਗਣ ਦੇ ਡਰ ਤੋਂ ਪਿੱਛੇ ਹਟਦੇ ਹਟਦੇ ਮੈਦਾਨ 'ਚੋਂ ਦੌੜ ਜਾਣ ਤੇ ਉਹਨਾਂ ਨੂੰ ਜਿੱਤ ਪ੍ਰਾਪਤ ਹੋ ਜਾਵੇ।

ਧਰਮ ਦੇ ਠੇਕੇਦਾਰਾਂ ਨੇ ਸਮਾਜ ਨੂੰ ਚਾਰ ਵਰਣਾਂ ਵਿਚ ਵੰਡ ਕੇ ਯੁੱਧ ਸਮੇਂ ਕੇਵਲ ਇਕ ਵਰਣ ਨੂੰ ਹੀ ਲੜਨ ਦੀ ਆਗਿਆ ਦਿੱਤੀ। ਹਮਲਾ ਰੋਕਣ ਦੀ ਜ਼ਿੰਮੇਵਾਰੀ ਕੇਵਲ 3 ਪ੍ਰਤੀਸ਼ਤ ਕਸ਼ੱਤਰੀਆਂ ਦੀ ਸੀ। ਉਹ ਵੀ ਨੌਜਵਾਨਾਂ ਦੀ। ਕਿਉਂਕਿ ਕਸ਼ੱਤਰੀਆਂ ਵਿਚੋਂ ਵੀ ਅੱਧੀਆਂ ਔਰਤਾਂ, ਫਿਰ ਬੁੱਢੇ, ਬੱਚੇ ਅਤੇ ਅਪੰਗ ਲੜ ਨਹੀਂ ਸਕਦੇ ਸਨ। ਮੁੱਠੀ ਭਰ ਲੋਕ, ਸਮਾਜਿਕ ਤੌਰ ਤੇ ਸੰਗਠਤ ਹਮਲਾਵਰਾਂ ਦਾ ਮੁਕਾਬਲਾ ਕਿਵੇਂ ਕਰ ਸਕਦੇ ਸਨ? ਸਿੱਟੇ ਵਜੋਂ ਵਿਦੇਸ਼ੀਆਂ ਦੇ ਵਾਰ ਵਾਰ ਹਮਲੇ ਹੁੰਦੇ ਰਹੇ, ਪ੍ਰੰਤੂ ਦੇਸ਼ ਦਾ ਇਕ ਬਹੁਤ ਵੱਡਾ ਹਿੱਸਾ ਸ਼ੂਦਰ ਵਰਗ, ਅੱਖਾਂ ਸਾਹਮਣੇ ਆਪਣੇ ਹੀ ਦੇਸ਼ ਤੇ ਧਰਮ ਭਰਾਵਾਂ ਨੂੰ ਮਰਦੇ ਕੁੱਟਦੇ ਦੇਖਦਾ ਰਿਹਾ ਕਿਉਂਕਿ ਉਸ ਨੂੰ ਇਹਨਾਂ ਜਾਤ ਤੇ ਧਰਮ ਦੇ ਠੇਕੇਦਾਰਾਂ ਨੇ ਹਥਿਆਰ ਉਠਾਉਣ ਦੀ ਆਗਿਆ ਨਹੀਂ ਦਿੱਤੀ। ਸਿੱਟੇ ਵਜੋਂ ਦੇਸ਼ ਗੁਲਾਮ ਹੋ ਗਿਆ।

ਅੰਧਵਿਸ਼ਵਾਸ਼ ਕਾਰਨ ਹੀ ਹਿੰਦੋਸਤਾਨ ਵਿਚ ਪ੍ਰਮਾਤਮਾ ਅਤੇ ਮੁਕਤੀ ਪ੍ਰਾਪਤੀ ਲਈ ਲੱਖਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ ਰਿਹਾ ਅਤੇ ਅੱਜ ਵੀ ਬਲੀਆਂ ਦਿੱਤੀਆਂ ਜਾ ਰਹੀਆਂ ਹਨ। ਇਤਿਹਾਸ ਗਵਾਹ ਹੈ ਕਿ ਜਗਨਨਾਥ ਰੱਥ ਯਾਤਰਾ ਮੌਕੇ, ਬਹੁਤ ਸਾਰੇ ਭਗਤ ਰੱਥ ਦੇ ਪਹੀਆਂ ਥੱਲੇ ਆ ਕੇ ਇਸ ਲਈ ਜੀਵਨ ਗਵਾ ਲੈਂਦੇ ਸੀ ਕਿ ਇਸ ਤਰਾਂ ਮਰਨ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਅਤੇ ਮੁਕਤੀ ਮਿਲੇਗੀ। ਮਨੁੱਖੀ ਸੱਭਿਅਤਾ ਨੂੰ ਕਲੰਕਤ ਕਰਨ ਵਾਲਾ ਇਹ ਕਾਰਜ ਸਾਡੇ ਦੇਸ਼ ਵਿਚ ਹਰ ਤਿੰਨ ਸਾਲ ਬਾਦ ਹੁੰਦਾ ਸੀ। ਇਸ ਪਸ਼ੂਵਿਰਤੀ ਪ੍ਰਥਾ ਨੂੰ ਅੰਗਰੇਜ਼ਾਂ ਨੇ ਕਾਨੂੰਨ ਬਣਾ ਕੇ ਬੰਦ ਕਰਾਇਆ।

'ਕਾਂਸ਼ੀ ਕਰਵਨ' ਪ੍ਰਥਾ ਬੜੀ ਪ੍ਰਸਿੱਧ ਹੈ। ਅੰਧਵਿਸ਼ਵਾਸ਼ ਕਾਰਨ ਇਸ ਨੂੰ ਬੜਾ ਵੱਡਾ ਪੁੰਨ ਮੰਨਿਆ ਜਾਂਦਾ ਹੈ। ਕਾਂਸ਼ੀ ਧਾਮ ਵਿਚ ਵਿਸ਼ਵੇਸ਼ਵਰ ਮੰਦਰ ਦੇ ਪਾਸ ਇਕ ਖੂਹ ਹੈ। ਪ੍ਰਮਾਤਮਾ ਪ੍ਰਾਪਤੀ ਦੀ ਆਸ ਵਿਚ ਭਗਤ ਜਨ ਇਸ ਖੂਹ ਵਿਚ ਛਾਲ ਮਾਰ ਕੇ ਆਤਮਹੱਤਿਆ ਕਰ ਲੈਂਦੇ ਹਨ। ਅੰਗਰੇਜ਼ ਸਰਕਾਰ ਨੇ ਕਾਨੂੰਨ ਬਣਾ ਕੇ ਇਸ ਨੂੰ ਬੰਦ ਕੀਤਾ।

'ਗੰਗਾ ਪ੍ਰਵਾਹ' ਦੀ ਪ੍ਰਥਾ ਪ੍ਰਚਲਤ ਸੀ। ਇਸ ਅੰਧਵਿਸ਼ਵਾਸ਼ ਅਨੁਸਾਰ ਜਦ ਬਹੁਤ ਸਮਾਂ ਬੀਤ ਜਾਣ ਦੇ ਬਾਅਦ ਵੀ ਕਿਸੇ ਦੇ ਬੱਚਾ ਪੈਦਾ ਨਹੀਂ ਹੁੰਦਾ ਸੀ ਤਾਂ ਉਹ ਮਨੌਤ ਮੰਗ ਲੈਂਦੇ ਸਨ ਕਿ ਹੇ ਗੰਗਾ ਮਈਆ, ਜੇ ਸਾਡੇ ਬੱਚਾ ਪੈਦਾ ਹੋ ਜਾਵੇ ਤਾਂ ਅਸੀਂ ਪਹਿਲਾਂ ਬੱਚਾ ਤੈਨੂੰ ਭੇਂਟ ਚੜ੍ਹਾਵਾਂਗੇ। ਇਸ ਤਰ੍ਹਾਂ ਦੀ ਦਯਾਰਹਿਤ ਮਨੌਤ ਨੂੰ ਪੂਰਾ ਕਰਨ ਲਈ ਲੋਕ, ਪਹਿਲਾਂ ਜਿੰਦਾ ਬੱਚਾ ਗੰਗਾ ਨਦੀ ਵਿਚ ਵਹਾ ਦਿੰਦੇ ਸਨ। ਇਸ ਕਰੂਰ ਪ੍ਰਥਾ ਨੂੰ ਵੀ ਅੰਗਰੇਜ਼ ਸਰਕਾਰ ਨੇ 1835 ਵਿਚ ਕਾਨੂੰਨ ਬਣਾ ਕੇ ਬੰਦ ਕਰਵਾਇਆ।

'ਚਰਕ ਪ੍ਰਥਾ' ਦੇ ਅੰਧਵਿਸ਼ਵਾਸ਼ ਅਨੁਸਾਰ ਕਾਲੀ ਮਾਂ ਨੂੰ ਖੁਸ਼ ਕਰਕੇ ਮੁਕਤੀ ਚਾਹੁਣ ਵਾਲੇ ਭਗਤ ਦੀ ਰੀੜ ਦੀ ਹੱਡੀ ਵਿਚ ਦੋ ਲੋਹੇ ਦੀਆਂ ਹੁੱਕਾਂ ਹਥੌੜੇ ਨਾਲ ਠੋਕ ਦਿੱਤੀਆਂ ਜਾਂਦੀਆਂ ਸਨ। ਫਿਰ ਰੱਸੀ ਦੁਆਰਾ ਉਸ ਨੂੰ ਚਰਖੜੀ ਦੇ ਇਕ ਸਿਰੇ ਲਟਕਾ ਕੇ ਤਦ ਤੱਕ ਜ਼ੋਰ ਜ਼ੋਰ ਨਾਲ ਝਟਕਾਇਆ ਜਾਂਦਾ ਸੀ ਜਦ ਤੱਕ ਉਸ ਦੇ ਪ੍ਰਾਣ ਨਹੀਂ ਨਿਕਲ ਜਾਂਦੇ ਸਨ। ਇਸ ਪ੍ਰਥਾ ਨੂੰ ਵੀ ਅੰਗਰੇਜ਼ ਸਰਕਾਰ ਨੇ 1845 ਵਿਚ ਕਾਨੂੰਨ ਬਣਾ ਕੇ ਬੰਦ ਕਰਵਾਇਆ।

'ਮਹਾਂ ਪ੍ਰਸਥਾਨ' ਇਹ ਇਕ ਪ੍ਰਕਾਰ ਦੀ ਆਤਮਹੱਤਿਆ ਹੈ। ਇਸ ਅੰਧਵਿਸ਼ਵਾਸ਼ ਅਨੁਸਾਰ ਲੋਕ ਪ੍ਰਮਾਤਮਾ ਪਾਸ ਪਹੁੰਚਣ ਲਈ ਜਿੰਦੇ ਪਾਣੀ ਵਿਚ ਜਾਂ ਫਿਰ ਅੱਗ ਵਿਚ ਕੁੱਦ ਕੇ ਜਾਨ ਦੇ ਦਿੰਦੇ ਸਨ। ਇਸ ਪ੍ਰਥਾ ਨੂੰ ਅੰਗਰੇਜ਼ ਸਰਕਾਰ ਨੇ 1863 ਵਿਚ ਕਾਨੂੰਨ ਬਣਾ ਕੇ ਬੰਦ ਕੀਤਾ।

'ਤੁਸ਼ਾਨਲ' ਇਹ ਵੀ ਇਕ ਪ੍ਰਕਾਰ ਦੀ ਆਤਮਹੱਤਿਆ ਸੀ। ਕਿਹਾ ਜਾਂਦਾ ਹੈ ਕਿ ਇਸ ਅੰਧਵਿਸ਼ਵਾਸ਼ ਅਨੁਸਾਰ ਜੇਕਰ ਕੋਈ ਆਦਮੀ ਪਾਪ ਕਰ ਲੈਂਦਾ ਤਾਂ ਉਹ ਪ੍ਰਮਾਤਮਾ ਨੂੰ ਖੁਸ਼ ਕਰਨ ਅਤੇ ਆਪਣੇ ਪਾਪ ਦਾ ਪਸ਼ਚਾਤਾਪ ਕਰਨ ਲਈ 'ਤੁਸ਼ਾਨਲ' ਕਰਦਾ। ਇਸ ਪ੍ਰਥਾ ਅਨੁਸਾਰ ਬਹੁਤ ਸਾਰਾ ਘਾਹ ਫੂਸ ਇਕੱਠਾ ਕਰਕੇ ਉਸ ਨੂੰ ਅੱਗ ਲਾਈ ਜਾਂਦੀ। ਫਿਰ ਉਹ ਜਿੰਦਾ ਆਦਮੀ ਇਸ ਵਿਚ ਕੁੱਦ ਕੇ ਭਸਮ ਹੋ ਜਾਂਦਾ। ਅੰਗਰੇਜ਼ ਸਰਕਾਰ ਨੇ ਇਸ ਰਾਖਸ਼ੀ ਪ੍ਰਥਾ ਉਤੇ ਕਾਨੂੰਨ ਬਣਾਕੇ ਪਾਬੰਦੀ ਲਾ ਕੇ ਬੰਦ ਕੀਤਾ।

'ਹਰੀ ਬੋਲ' ਪ੍ਰਥਾ ਬੰਗਾਲ ਵਿਚ ਪ੍ਰਚਲਤ ਸੀ। ਇਸ ਅੰਧਵਿਸ਼ਵਾਸ਼ ਅਨੁਸਾਰ ਜੇਕਰ ਕੋਈ ਮਨੁੱਖ ਲਾ-ਇਲਾਜ ਬੀਮਾਰੀ ਨਾਲ ਬੀਮਾਰ ਹੋ ਜਾਂਦਾ ਤਾਂ ਉਸ ਦੇ ਘਰਦੇ ਉਸ ਨੂੰ ਗੰਗਾ ਨਦੀ ਤੇ ਲਿਜਾ ਕੇ ਗੋਤੇ ਦਿੰਦੇ ਤੇ ਕਹਿੰਦੇ 'ਹਰੀ ਬੋਲ! ਹਰੀ ਬੋਲ!!' ਉਹ ਨਾ ਮਰਦਾ ਤਾਂ ਉਥੇ ਉਸ ਨੂੰ ਇਕੱਲਾ ਤੜਫ ਤੜਫ ਕੇ ਮਰਨ ਲਈ ਛੱਡ ਦਿੱਤਾ ਜਾਂਦਾ। ਇਸ ਪ੍ਰਥਾ ਨੂੰ ਅੰਗਰੇਜ਼ ਸਰਕਾਰ ਨੇ 1831 ਵਿਚ ਕਾਨੂੰਨ ਬਣਾ ਕੇ ਬੰਦ ਕਰਵਾਇਆ।

'ਨਰਬਲੀ' ਇਹ ਵੀ ਇਕ ਪ੍ਰਕਾਰ ਦੀ ਹੱਤਿਆ ਹੀ ਹੈ। ਇਸ ਅੰਧਵਿਸ਼ਵਾਸ਼ ਅਨੁਸਾਰ ਦੇਵੀ ਦੇਵਤਿਆਂ ਅਤੇ ਪ੍ਰਮਾਤਮਾ ਨੂੰ ਖੁਸ਼ ਕਰਨ ਲਈ ਕਿਸੇ ਪੁਰਸ਼ ਦੀ ਬਲੀ ਦਿੱਤੀ ਜਾਂਦੀ ਹੈ। ਇਸ ਪ੍ਰਥਾ ਅਨੁਸਾਰ ਇਕ ਮਰਦ ਬਲੀ ਲਈ ਚੁਣਿਆ ਜਾਂਦਾ ਸੀ ਪਰ ਬਲੀ ਤੋਂ ਪਹਿਲਾਂ ਉਸਨੂੰ ਇਕ ਸਾਲ ਲਈ ਪਾਲਿਆ ਜਾਂਦਾ ਸੀ। ਇਕ ਬਾਂਸ ਦਾ "ਯੂਪ" ਜੋ ਕਿ ਕੋਕੇ, ਮੋਤੀ ਤੇ ਘੁੰਗਰੂਆਂ ਨਾਲ ਮੜ੍ਹਿਆ ਹੋਇਆ ਹੁੰਦਾ ਸੀ, ਉਸਨੂੰ ਦੇ ਦਿੱਤਾ ਜਾਂਦਾ ਸੀ। ਇਕ ਸਾਲ ਲਈ ਉਸ ਦੀ ਹਰ ਖਾਹਿਸ਼ ਪੂਰੀ ਕੀਤੀ ਜਾਂਦੀ ਸੀ। ਚੰਗੇ ਤੋਂ ਚੰਗਾ ਭੋਜਨ ਉਸ ਨੂੰ ਕਰਵਾਇਆ ਜਾਂਦਾ ਸੀ। ਇਸ ਤੋਂ ਇਲਾਵਾ ਉਸਨੂੰ ਇਹ ਹੱਕ ਪ੍ਰਾਪਤ ਸੀ ਕਿ ਉਹ ਪਿੰਡ ਦੀ ਹਰ ਔਰਤ ਨਾਲ, ਜਦੋਂ ਉਹ ਚਾਹੇ ਭੋਗ ਕਰ ਸਕਦਾ ਸੀ। ਜਿਸ ਦੇ ਘਰ ਦੇ ਮੋਹਰੇ ਉਸ ਦਾ ਯੂਪ ਗੱਡਿਆ ਹੋਇਆ ਹੋਵੇ, ਉਸ ਘਰ ਦੇ ਮਰਦ ਦੀ ਇਹ ਹਿੰਮਤ ਨਹੀਂ ਸੀ ਕਿ ਉਹ ਉਸ ਘਰ ਦੇ ਅੰਦਰ ਦਾਖਲ ਹੋ ਸਕੇ ਕਿਉਂਕਿ ਉਸ ਦੇ ਯੂਪ ਬਾਹਰ ਗੱਡੇ ਦੀ ਇਹ ਨਿਸ਼ਾਨੀ ਹੁੰਦੀ ਸੀ ਕਿ ਉਹ ਅੰਦਰ ਉਸ ਘਰ ਦੀ ਔਰਤ ਨਾਲ ਭੋਗ ਕਰ ਰਿਹਾ ਹੈ। ਅਜ਼ਾਦੀ ਦੇ 56 ਸਾਲ ਬਾਦ ਵੀ ਇਹ ਆਮ ਖਬਰਾਂ ਆਉਂਦੀਆਂ ਹਨ ਕਿ ਫਲਾਨੀ ਜਗ੍ਹਾ ਦੇਵੀ ਨੂੰ ਖੁਸ਼ ਕਰਨ ਲਈ ਅਤੇ ਪ੍ਰਮਾਤਮਾ ਨੂੰ ਖੁਸ਼ ਕਰਨ ਲਈ ਨਰਬਲੀ ਦਿੱਤੀ ਗਈ। ਦੇਵੀ ਨੂੰ ਖੁਸ਼ ਕਰਨ ਲਈ ਉਸ ਆਪਣਾ ਬੱਚਾ ਬਲੀ ਚੜ੍ਹਾ ਦਿੱਤਾ। ਉਸਨੇ ਦੇਵਤੇ ਨੂੰ ਖੁਸ਼ ਕਰਨ ਲਈ ਆਪਣੀ ਜੀਭ ਕੱਟ ਕੇ ਚੜ੍ਹਾ ਦਿੱਤੀ। ਅਜਿਹਾ ਅੰਧਵਿਸ਼ਵਾਸ਼ ਪਾਗਲਪਨ ਨਹੀਂ ਤਾਂ ਹੋਰ ਕੀ ਹੈ?

'ਪਸ਼ੂਬਲੀ' ਇਹ ਪਸ਼ੂ ਦੀ ਹੱਤਿਆ ਹੈ। ਪ੍ਰਕਿਰਤੀ ਵਿਚ ਹਰ ਪ੍ਰਾਣੀ ਦਾ ਆਪਣਾ ਮਹੱਤਵ ਹੈ ਪਰ ਅਸੀਂ ਲੋਕਾਂ ਆਪਣੇ ਜੀਭ ਦੇ ਸਵਾਦ ਲਈ ਪ੍ਰਮਾਤਮਾ, ਅੱਲਾ, ਦੇਵੀ ਦੇਵਤਿਆਂ ਦੇ ਨਾਮ ਪਰ ਬੱਕਰਾ, ਊਠ, ਝੋਟਾ, ਬਲਦ ਦੀ ਬਲੀ ਦੇਣ ਨੂੰ ਪੁੰਨ ਦਾ ਅਡੰਬਰ ਰਚਾ ਰੱਖਿਆ ਹੈ।

'ਸਤੀ ਪ੍ਰਥਾ' ਇਸ ਅੰਧਵਿਸ਼ਵਾਸ਼ ਅਨੁਸਾਰ ਪਤੀ ਦੀ ਲਾਸ਼ ਦੇ ਨਾਲ ਉਸ ਦੀ ਪਤਨੀ ਨੂੰ ਵੀ ਬੰਨ੍ਹ ਦੇਣਾ ਚਾਹੀਦਾ ਹੈ ਅਤੇ ਉਹਨਾਂ ਦੋਨਾਂ ਉਪਰ ਇਤਨਾ ਬਾਲਣ ਸੁੱਟ ਦੇਣਾ ਚਾਹੀਦਾ ਹੈ ਕਿ ਉਹ ਹਿੱਲ ਜੁੱਲ ਨਾ ਸਕਣ। ਇਸ ਸਮੇਂ ਢੋਲ ਵਜਾਉਣੇ ਚਾਹੀਦੇ ਹਨ ਅਤੇ ਦੋਨਾਂ ਲਾਸ਼ਾਂ ਦੇ ਜਿਗਰ ਵਿਚ ਇਕ ਘੜਿਆ ਹੋਇਆ ਬਾਂਸ ਠੋਕ ਦੇਣਾ ਚਾਹੀਦਾ ਹੈ। ਢੋਲ ਇਸ ਕਰਕੇ ਬਜਾਏ ਜਾਂਦੇ ਕਿ ਸਤੀ ਹੋਣ ਵਾਲੀ ਔਰਤ ਦਾ ਚੀਕ ਚਿਹਾੜਾ ਜਾਂ ਵਿਰਲਾਪ ਲੋਕਾਂ ਦੇ ਕੰਨਾਂ ਤੱਕ ਨਾ ਪਹੁੰਚੇ ਕਿਉਂਕਿ ਇਹਨਾਂ ਨੂੰ ਸੁਣ ਕੇ ਕਿਸੇ ਮਿਹਰਬਾਨ ਦੇ ਮਨ ਵਿਚ ਰਹਿਮ ਦੀ ਅੱਗ ਭੜਕ ਸਕਦੀ ਹੈ। ਅੰਗਰੇਜ਼ ਸਰਕਾਰ ਨੇ 25 ਜੁਲਾਈ 1856 ਨੂੰ ਇਸ ਤੇ ਪਾਬੰਦੀ ਲਾ ਕੇ ਵਿਧਵਾ ਦਾ ਮੁੜ ਵਿਆਹ ਕਾਨੂੰਨ ਪਾਸ ਕਰ ਦਿੱਤਾ।

'ਬਾਲ ਵਿਆਹ' ਪ੍ਰਥਾ ਪ੍ਰਚਲਤ ਸੀ। ਜਿਸ ਦਾ ਵਿਆਹ ਤੋਂ ਬਾਅਦ ਇਕ ਵਾਰ ਵੀ ਦਰਸ਼ਨ ਨਾ ਹੋਇਆ ਹੋਵੇ, ਅਜਿਹਾ



ਪਤੀ ਜੇਕਰ ਬਚਪਨ ਵਿਚ ਮਰ ਜਾਵੇ ਤਾਂ ਉਸ ਬਾਲਿਕਾ ਦਾ ਜੀਵਨ ਨਰਕ ਬਣ ਜਾਂਦਾ ਸੀ। ਉਸ ਦੇ ਸਾਰੇ ਗਹਿਣੇ ਗੱਟੇ ਖੋਹ ਲਏ ਜਾਂਦੇ ਸਨ। ਉਸ ਦਾ ਸਿਰ ਮੁੰਨ ਕੇ ਬਦਸ਼ਕਲ ਕਰ ਦਿੱਤਾ ਜਾਂਦਾ ਸੀ। ਸ਼ੁਭ ਰਸਮਾਂ ਵਿਚ ਉਸ ਦਾ ਦਰਸ਼ਨ ਮਾੜਾ ਮੰਨਿਆ ਜਾਂਦਾ ਸੀ। ਇਸ ਤਰ੍ਹਾਂ ਹਿੰਦੂ ਔਰਤ ਨੂੰ ਜੋ ਸਤੀ ਨਹੀਂ ਹੁੰਦੀ ਸੀ ਜੀਵਨ ਭਰ ਨਰਕ ਭੋਗਣ ਲਈ ਇਕ ਹਨ੍ਹੇਰੇ ਖੂੰਜੇ ਵਿਚ ਆਪਣਿਆਂ ਤੋਂ ਦੂਰ ਸੁੱਟ ਦਿੱਤਾ ਜਾਂਦਾ ਸੀ।

ਔਰਤਾਂ ਦਾ ਸਿੱਖਿਆ ਪ੍ਰਾਪਤ ਕਰਨਾ ਘੋਰ ਪਾਪ ਸੀ। ਸਮਾਜ ਵਿਚ ਇਹ ਅੰਧਵਿਸ਼ਵਾਸ਼ ਸੀ ਕਿ ਜੇਕਰ ਔਰਤਾਂ ਪੜ੍ਹਨ ਲਿਖਣ ਲੱਗਣਗੀਆਂ ਤਾਂ ਉਹ ਦੁਰਾਚਾਰੀ ਬਣਨਗੀਆਂ। ਮਨੂੰਵਾਦੀਆਂ ਨੇ ਤਾਂ ਸਮਾਜ ਵਿਚ ਇਹ ਵਹਿਮ ਫੈਲਾ ਕੇ ਡਰ ਪੈਦਾ ਕੀਤਾ ਹੋਇਆ ਸੀ ਜੇਕਰ ਔਰਤਾਂ ਪੜ੍ਹਨਾ ਲਿਖਣਾ ਸਿੱਖਣਗੀਆਂ ਤਾਂ ਵਿਧਵਾ ਹੋ ਜਾਣਗੀਆਂ। ਸਹੁਰੇ ਘਰ ਇਹ ਵਹਿਮ ਫੈਲਾਇਆ ਹੋਇਆ ਸੀ ਕਿ ਜੇਕਰ ਨੂੰਹ ਪੜ੍ਹੀ ਲਿਖੀ ਆ ਗਈ ਤਾਂ ਉਹਨਾਂ ਦਾ ਲੜਕਾ ਮਰ ਜਾਵੇਗਾ। ਮਹਾਤਮਾ ਜੋਤੀ ਰਾਓ ਫੂਲੇ ਨੇ ਇਸ ਅੰਧਵਿਸ਼ਵਾਸ਼ ਨੂੰ ਵੰਗਾਰਿਆ ਅਤੇ ਔਰਤ ਨੂੰ ਪੜ੍ਹਾਉਣਾ ਸ਼ੁਰੂ ਕੀਤਾ। ਉਨ੍ਹਾਂ ਇਸ ਕੰਮ ਨੂੰ ਪੂਰਾ ਕਰਨ ਲਈ ਆਪਣੀ ਪਤਨੀ ਨੂੰ ਆਪ ਪੜ੍ਹਾ ਕੇ ਅਧਿਆਪਕ ਬਣਾਇਆ। ਜੋਤੀਬਾ ਫੂਲੇ ਨੇ 1 ਜਨਵਰੀ, 1848 ਨੂੰ ਪੂਨੇ ਵਿਚ ਲੜਕੀਆਂ ਲਈ ਅਤੇ 15 ਮਈ 1948 ਨੂੰ ਦਲਿਤ ਬੱਚਿਆਂ ਲਈ ਸਕੂਲ ਖੋਲ੍ਹਿਆ। ਸਮਾਜ ਤੇ ਧਰਮ ਦੇ ਠੇਕੇਦਾਰਾਂ ਨੇ ਬੁਖਲਾ ਕੇ ਮਹਾਤਮਾ ਫੂਲੇ ਦਾ ਸਮਾਜਿਕ ਬਾਈਕਾਟ ਕਰ ਦਿੱਤਾ। ਫਿਰ ਵੀ ਸਕੂਲ ਬੰਦ ਨਾ ਕਰਨ ਤੇ ਉਸਦੀ ਔਰਤ ਸਵਿਤ੍ਰੀ ਬਾਈ ਤੇ ਹਮਲੇ ਕੀਤੇ ਤੇ ਆਖਿਰ ਫੂਲੇ ਤੇ ਉਸਦੀ ਪਤਨੀ ਨੂੰ ਸ਼ਹਿਰ ਵਿਚੋਂ ਬਾਹਰ ਕੱਢ ਦਿੱਤਾ ਗਿਆ। ਪ੍ਰੰਤੂ ਫੂਲੇ ਦ੍ਰਿੜ ਰਹੇ, ਉਨ੍ਹਾਂ ਨੇ 17 ਸਤੰਬਰ 1851 ਨੂੰ ਰਸਤਾ ਪੇਂਠ ਵਿਖੇ ਇਕ ਹੋਰ ਸਕੂਲ ਖੋਲ੍ਹ ਦਿੱਤਾ ਅਤੇ ਸਵਿਤ੍ਰੀ ਬਾਈ ਨੂੰ ਦੇਸ਼ ਦੀ ਪਹਿਲੀ ਔਰਤ ਅਧਿਆਪਕਾ ਬਣਾ ਦਿੱਤਾ। ਫੂਲੇ ਨੇ ਔਰਤਾਂ ਨੂੰ ਕਿਹਾ, "ਐ ਔਰਤੋ ! ਆਓ, ਮੇਰੇ ਤੋਂ ਪੜ੍ਹਨਾ ਸਿੱਖੋ, ਪੜ੍ਹਾਈ ਤੁਹਾਡੀਆਂ ਜੰਜੀਰਾਂ ਕੱਟੇਗੀ।" ਇਸ ਅੰਧਵਿਸ਼ਵਾਸ਼ ਨੂੰ ਤੋੜਨ ਲਈ ਅੰਗਰੇਜ਼ ਸਰਕਾਰ ਨੇ ਫੂਲੇ ਜੋੜੀ ਨੂੰ ਸਿਰਫ ਗਰਾਂਟ ਹੀ ਨਹੀਂ ਦਿੱਤੀ ਬਲਕਿ 193 ਰੁਪਏ ਅਤੇ ਦੋ ਸ਼ਾਲਾਂ ਨਾਲ ਸਨਮਾਨਿਤ ਵੀ ਕੀਤਾ।

ਅੰਧਵਿਸ਼ਵਾਸ਼ ਕਾਰਨ ਭਾਰਤ ਦਾ ਦੁਨੀਆਂ ਦੇ ਤਰੱਕੀ ਯਾਫਤਾ ਦੇਸ਼ਾਂ ਵਿਚ 139ਵਾਂ ਨੰਬਰ ਹੈ। ਦੇਸ਼ ਦੀ ਬਹੁ ਸੰਖਿਅਕ ਜਨਤਾ ਬੁਨਿਆਦੀ ਜ਼ਰੂਰਤਾਂ ਰੋਟੀ, ਕੱਪੜਾ, ਮਕਾਨ, ਦਵਾਈਆਂ, ਪਾਣੀ, ਸਿੱਖਿਆ, ਸੁਰੱਖਿਆ, ਸਨਮਾਨ ਤੋਂ ਸੱਖਣੀ ਹੈ। ਦੇਸ਼ ਵਿਚ ਭੁੱਖਮਰੀ, ਬੇਰੁਜ਼ਗਾਰੀ, ਅਨਪੜ੍ਹਤਾ ਦਾ ਦੈਂਤ ਮੂੰਹ ਅੱਡੀ ਖਲੋਤਾ ਹੈ। ਬਹੁ ਸੰਖਿਅਕ ਲੋਕਾਂ ਨੂੰ ਪੀਣ ਲਈ ਸ਼ੁੱਧ ਪਾਣੀ ਨਹੀਂ ਮਿਲ ਰਿਹਾ। ਦੇਸ਼ ਵਾਸੀ ਕਦੀ ਠੰਡ ਨਾਲ, ਕਦੀ ਹੜ ਨਾਲ ਅਤੇ ਕਦੀ ਲੂ ਨਾਲ ਮਰਨ ਲਈ ਮਜ਼ਬੂਰ ਹਨ! ਦੇਸ਼ ਦੀ ਆਬਾਦੀ ਦਾ ਬਹੁਤ ਵੱਡਾ ਹਿੱਸਾ ਰੇਲਾਂ ਦੀ ਪਟੜੀਆਂ ਤੇ, ਗੰਦੇ ਨਾਲਿਆਂ ਤੇ ਝੁੱਗੀਆਂ ਬਣਾ ਕੇ ਦਿਨ ਕਟੀ ਕਰ ਰਿਹਾ ਹੈ। ਆਦਿ ਵਾਸੀ ਜੰਗਲਾਂ ਵਿਚ ਭਟਕ ਰਹੇ ਹਨ। ਦੇਸ਼ ਦੀ ਅੱਧੀ ਜਨਤਾ ਗਰੀਬੀ ਦੀ ਰੇਖਾ ਤੋਂ ਵੀ ਨੀਚੇ ਹੈ। ਦੇਸ਼ ਦੀ 75 ਫੀ ਸਦੀ ਜਨਤਾ ਅਨਪੜ੍ਹ ਹੈ। ਦਸ ਕਰੋੜ ਲੋਕ ਬੇਰੁਜ਼ਗਾਰ ਹਨ। ਇਕ ਕਰੋੜ ਲੋਕ ਅੰਨ੍ਹੇ ਹਨ। ਤੀਹ ਲੱਖ ਵੇਸਵਾਵਾਂ ਸਰੀਰ ਵੇਚ ਕੇ ਪੇਟ ਭਰਦੀਆਂ ਹਨ। ਝੁੱਗੀ ਝੌਂਪੜੀਆਂ ਵਿਚ ਰਹਿਣ ਵਾਲੇ ਲੋਕਾਂ ਦੀ ਗਿਣਤੀ ਦਸ ਕਰੋੜ ਤੋਂ ਉਪਰ ਹੈ। ਉਹ ਅਜ਼ਾਦ ਦੇਸ਼ ਦੇ ਨਾਗਰਿਕ ਹੁੰਦੇ ਹੋਏ ਵੀ ਗੁਲਾਮਾਂ ਤੋਂ ਵੀ ਬਦਤਰ ਜੀਵਨ ਜਿਉਂ ਰਹੇ ਹਨ।

*ਸਿਵਲ ਕੋਰਟਸ, ਫਗਵਾੜਾ,*
*ਫੋਨ ਨੰ: 01824-265887*

## ਸ਼ੋਕ ਸਮਾਗਮ

### ਮਾਤਾ ਦਵਾਰਕੀ ਦੇਵੀ ਦੀਆਂ ਅੱਖਾਂ ਦਾਨ ਕਰਕੇ ਨੇਤਰਦਾਨ ਦੀ ਪਿਰਤ ਨੂੰ ਅੱਗੇ ਤੋਰਿਆ

ਤਰਕਸ਼ੀਲ ਸੁਸਾਇਟੀ ਪੰਜਾਬੀ ਦੀ ਇਕਾਈ ਬਰੇਟਾ ਦੇ ਸਕੱਤਰ ਸਾਥੀ ਹਰਬੰਸ ਲਾਲ ਦੇ ਮਾਤਾ ਦਵਾਰਕੀ ਦੇਵੀ, ਦਾ 22.5.2004 ਨੂੰ ਦਿਹਾਂਤ ਹੋ ਗਿਆ ਸੀ। ਇਸ ਮੌਕੇ ਸਾਥੀ ਦੀ ਪ੍ਰਗਤੀਵਾਦੀ ਸੋਚ ਸਦਕਾ ਸਮੂਹ ਪਰਿਵਾਰ ਵੱਲੋਂ ਮਾਤਾ ਦੀਆਂ ਅੱਖਾਂ ਨੇਤਰਦਾਨ ਸਮਿਤੀ ਸੁਨਾਮ ਰਾਹੀਂ ਪਿੰਡ ਛਾਜਲੀ ਦੇ ਨਛੱਤਰ ਸਿੰਘ ਅਤੇ ਲਾਭ ਸਿੰਘ ਨੂੰ ਲਗਾਈਆਂ ਗਈਆਂ ਜੋ ਕਿ ਪਿਛਲੇ 10-12 ਸਾਲਾਂ ਤੋਂ ਅੰਨੇਪਣ ਦੀ ਜੂਨ ਹੰਢਾ ਰਹੇ ਸਨ। ਮਾਤਾ ਜੀ ਦੀਆਂ ਯਾਦਾਂ ਨੂੰ ਸਾਂਝੀਆਂ ਕਰਨ ਲਈ ਇਕ ਸ਼ੋਕ ਸਮਾਗਮ ਬਿਨਾ ਕਿਸੇ ਧਾਰਮਿਕ ਰਸਮੋ-ਰਿਵਾਜ ਦੇ ਕੀਤਾ ਗਿਆ। ਇਸ ਵਿਚ ਸੁਸਾਇਟੀ ਦੇ ਸੂਬਾਈ ਆਗੂ ਮਾ. ਰਜਿੰਦਰ ਭਦੌੜ, ਮਾਸਟਰ ਪਰਮਵੇਦ, ਐਡਵੋਕੇਟ ਹਰਿੰਦਰਪਾਲ 'ਲਾਲੀ' ਤੋਂ ਇਲਾਵਾ ਇਨਕਲਾਬੀ ਕੇਂਦਰ ਦੇ ਕਾ. ਰਣਜੀਤ ਲਹਿਰਾ, ਹਲਕਾ ਵਿਧਾਇਕ ਹਰਬੰਤ ਸਿੰਘ ਦਾਤੇਵਾਸ ਅਤੇ ਭਾਰਤ ਵਿਕਾਸ ਪ੍ਰੀਸ਼ਦ ਦੇ ਆਗੂ ਵੀ ਪਹੁੰਚੇ। ਸਮਾਗਮ ਨੂੰ ਸੰਬੋਧਨ ਕਰਦਿਆਂ ਰਜਿੰਦਰ ਭਦੌੜ ਨੇ ਸਰੀਰਦਾਨ ਅਤੇ ਅੰਗਦਾਨ ਦੀ ਤਰਕਸ਼ੀਲ ਨਜ਼ਰੀਏ ਤੋਂ ਵਿਆਖਿਆ ਕਰਦਿਆਂ ਇਸ ਨੂੰ ਲੋਕ-ਲਹਿਰ ਬਣਾਉਣ ਦਾ ਸੱਦਾ ਦਿੱਤਾ। ਉਹਨਾਂ ਸਸਕਾਰ ਅਤੇ ਭੋਗ ਨਾਲ ਸਬੰਧਤ ਬੇਲੋੜੀਆਂ ਰਸਮਾਂ ਨੂੰ ਦਲੀਲਾਂ ਨਾਲ ਰੱਦ ਕੀਤਾ। ਹੋਰ ਬੁਲਾਰਿਆਂ ਨੇ ਇਸ ਕਾਰਜ ਨੂੰ ਅਤਿ-ਸਲਾਹਿਆ ਅਤੇ ਇਸ ਪਿਰਤ ਨੂੰ ਅੱਗੇ ਤੋਰਨ ਦਾ ਹੋਕਾ ਦਿੱਤਾ।

ਇੱਥੇ ਦੋ ਗੱਲਾਂ ਬਹੁਤ ਹੀ ਜ਼ਿਕਰਯੋਗ ਹਨ: ਪਹਿਲੀ, ਇਹ ਕਿ ਇਸ ਇਲਾਕੇ ਵਿਚ ਅੱਖਾਂ ਦਾਨ ਕਰਨ ਦੀ ਇਹ ਪਹਿਲੀ ਮਿਸਾਲ ਹੈ; ਦੂਸਰੀ, ਇਹ ਕਿ ਜਿੰਨ੍ਹਾਂ ਦੇ ਅੱਖਾਂ ਲਗਾਈਆਂ ਗਈਆਂ ਉਹ ਸੱਜਣ ਆਪਣੀਆਂ ਅੱਖਾਂ ਨਾਲ ਇਹ ਸਾਰਾ ਕੁੱਝ ਦੇਖਕੇ ਖੁਸ਼ੀ 'ਚ ਫੁੱਲੇ ਨਹੀਂ ਸਮਾ ਰਹੇ ਸਨ।

ਇਸ ਮੌਕੇ 'ਤੇ ਸਾਥੀ ਹਰਬੰਸ ਲਾਲ ਵੱਲੋਂ 500 ਰੁਪਏ ਸੁਸਾਇਟੀ ਨੂੰ ਸਹਾਇਤਾ ਵੀ ਦਿੱਤੀ ਗਈ।

*ਰਿਪੋਰਟ: ਵੈਦ ਦਰਸ਼ਨ ਕੁਮਾਰ, ਬਰੇਟਾ।*

# ਵਰਖਾ ਦੀ ਹਰ ਬੂੰਦ ਸਾਂਭਣ ਲਈ ਯਤਨ ਕਰੀਏ

*ਵਿਜੈ ਬੰਬੇਲੀ*

ਸਾਡੇ ਮੁਲਕ ਦੀਆਂ ਨਦੀਆਂ ਮਰ ਰਹੀਆਂ ਹਨ। ਜ਼ਮੀਨ ਹੇਠਲੇ ਪਾਣੀ ਦਾ ਪੱਧਰ ਤੇਜ਼ੀ ਨਾਲ ਡਿਗਦਾ ਜਾ ਰਿਹਾ ਹੈ। ਰਾਜਸਥਾਨ ਦੀ ਹੋਣੀ ਨੂੰ ਅਸੀਂ ਭੁੱਲ ਬੈਠੇ ਹਾਂ। ਜਿਸ ਡਗਰ ਉਤੇ ਅਸੀਂ ਤੁਰੇ ਹੋਏ ਹਾਂ, ਜੇ ਤੁਰੰਤ ਨਾ ਸੰਭਲੇ ਤਾਂ ਸੋਲ੍ਹਵੀਂ ਸਦੀ'ਦੇ ਚਿੰਤਕ ਰਹੀਮ ਦੇ ਇਕ ਦੋਹੇ ਦੀਆਂ ਇਹ ਸਤਰਾਂ ਸਾਕਾਰ ਹੋ ਜਾਣਗੀਆਂ - 'ਬਿਨ ਪਾਣੀ ਸਬ ਸੂਨ।' ਵਾਤਾਵਰਣ ਮਾਹਿਰਾਂ ਦਾ ਵਿਚਾਰ ਹੈ ਕਿ ਦੇਸ਼ ਨੂੰ ਫਿਰ ਆਪਣੀ ਇਤਿਹਾਸਕ ਜਲ-ਪ੍ਰਬੰਧ ਪ੍ਰਣਾਲੀ ਵੱਲ ਪਰਤਣਾ ਪਵੇਗਾ। ਇਹ ਜਲ ਪ੍ਰਣਾਲੀ ਜਲਕੁੰਡਾਂ ਅਤੇ ਸਰੋਵਰਾਂ 'ਤੇ ਨਿਰਭਰ ਸੀ। ਸਾਰੇ ਦੇਸ਼ ਵਿਚ ਹੀ ਸਰੋਵਰਾਂ ਅਤੇ ਜਲਕੁੰਡਾਂ ਦਾ ਜਾਲ ਵਿਛਿਆ ਹੋਇਆ ਸੀ, ਜਿਨ੍ਹਾਂ ਵਿਚ ਭਰਿਆ ਪਾਣੀ ਨਾ ਸਿਰਫ ਖੇਤੀ ਅਤੇ ਸਥਾਨਕ ਵਸੋਂ ਦੀ ਲੋੜ ਪੂਰੀ ਕਰਦਾ ਸੀ, ਸਗੋਂ ਧਰਤੀ ਹੇਠਲੇ ਜਲ ਪੱਧਰ ਨੂੰ ਵੀ ਬਰਕਰਾਰ ਰਖਦਾ ਸੀ। ਖੜੋਤੇ ਪਾਣੀ ਦੀ ਬਦੌਲਤ ਪੈਦਾ ਹੋਈ ਬਨਸਪਤੀ ਅਤੇ ਕੰਢਿਆਂ ਉਤੇ ਖੜ੍ਹੇ ਜੰਗਲ-ਬੇਲੇ ਵਾਤਾਵਰਣੀ ਸੰਤੁਲਨ ਸਮੇਤ ਸਾਵੀਂ ਵਰਖਾ ਵਰ੍ਹਾਉਣ ਵਿਚ ਵੀ ਸਹਾਈ ਸਿੱਧ ਹੁੰਦੇ ਹਨ। ਤਲਾਬਾਂ ਦਾ ਪਾਣੀ ਕੁਦਰਤੀ ਵਾਸ਼ਪੀਕਰਣ ਅਤੇ ਤਾਪ ਸੋਖਣ ਵਿਧੀ ਕਾਰਨ ਤਾਪਮਾਨ ਵਿਚ ਵਧੇਰੇ ਵਾਧਾ ਰੋਕਣ ਵਿਚ ਤਾਂ ਮਦਦ ਕਰਦਾ ਹੀ ਸੀ, ਬਲਕਿ ਜਲਕੁੰਡਾਂ ਕਾਰਨ ਪੈਦਾ ਹੁੰਦੀ ਭਰਪੂਰ ਅਤੇ ਹਰੀ-ਕਚੂਰ ਬਨਸਪਤੀ ਵੀ ਜ਼ਿਆਦਾ ਆਕਸੀਜਨ ਦੇ ਕੇ ਸਮੁੱਚੇ ਵਾਯੂਮੰਡਲ ਨੂੰ ਸਾਫ ਰੱਖਣ ਵਿਚ ਮਦਦ ਕਰਦੀ ਸੀ। ਜ਼ਹਿਰੀਲੀਆਂ ਗੈਸਾਂ ਨੂੰ ਹਜ਼ਮ ਕਰ ਲੈਂਦੀ, ਚੌਗਿਰਦੇ ਵਿਚ ਨਮੀ ਦਾ ਸੰਚਾਰ ਹੁੰਦਾ ਸੀ।

ਅਬਾਦੀਆਂ ਵਿਚਾਲੇ ਹੁਣ ਕੂੜੇ ਕਰਕਟ ਨਾਲ ਭਰੇ ਵੱਡੇ ਟੋਏ ਕਿਸੇ ਸਮੇਂ ਜਲ-ਕੁੰਡ ਹੀ ਤਾਂ ਹੁੰਦੇ ਸਨ। ਇਨ੍ਹਾਂ ਜਲਕੁੰਡਾਂ ਵਿਚ ਵਰਖਾ ਦਾ ਪਾਣੀ ਸਾਂਭ ਲਿਆ ਜਾਂਦਾ ਸੀ, ਜਿਸ ਦੇ ਬਹੁਪੱਖੀ ਲਾਭ ਹੁੰਦੇ ਸਨ। ਇਸ ਇਤਿਹਾਸਕ ਵਿਰਾਸਤ ਦਾ ਲਾਭ ਉਠਾਇਆ ਮਹਾਂਰਾਸ਼ਟਰ ਨੇ। ਉਸ ਸੂਬੇ ਦਾ ਇਕ ਵੱਡਾ ਹਿੱਸਾ ਸਿਰਫ ਬਾਰਿਸ਼ ਦੇ ਪਾਣੀ 'ਤੇ ਹੀ ਨਿਰਭਰ ਸੀ। ਮਨੁੱਖੀ ਗਤੀਵਿਧੀਆਂ ਕਾਰਨ ਪੈਦਾ ਹੋਏ ਅਸਾਵੇਂ ਕੁਦਰਤੀ ਸਮਤੋਲ ਕਾਰਨ ਉਥੇ ਵਰਖਾ ਸਬੰਧੀ ਬੇਭਰੋਸਗੀ ਪੈਦਾ ਹੋ ਗਈ। ਫਿਰ ਵੀ ਉਥੋਂ ਦੇ ਇਕ ਸਮਾਜ ਸੇਵੀ ਅੰਨਾ ਹਜ਼ਾਰੇ ਨੇ ਅਹਿਮਦ ਨਗਰ ਜ਼ਿਲੇ ਦੇ ਆਪਣੇ ਪਿੰਡ ਰਾਏਸਨ ਸਿੱਧੀ ਵਿਚ ਪਾਣੀ ਦੀ ਸੰਭਾਲ ਲਈ ਨਾਲਿਆਂ 'ਤੇ ਬੰਨ ਅਤੇ ਹੋਰ ਢੁੱਕਵੇਂ ਥਾਵਾਂ ਉਤੇ ਛੋਟੇ ਛੋਟੇ ਟੋਭੇ ਬਣਵਾਏ, ਜਿਸ ਨਾਲ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਵਧ ਗਿਆ। ਗਰਮੀਆਂ ਵਿਚ ਵੀ ਪਾਣੀ ਦੀ ਘਾਟ ਨਾ ਰਹੀ। ਮੌਸਮ ਸੁਹਾਵਣਾ ਅਤੇ ਨਮੀ ਭਰਪੂਰ ਹੋ ਗਿਆ। ਕਦੇ ਬੇਰੁਜ਼ਗਾਰੀ ਅਤੇ ਕਾਲ ਦੇ ਸ਼ਿਕਾਰ ਕਿਸਾਨ ਹੁਣ ਸਿਰਫ, ਆਪਣੀ ਲੋੜ ਦਾ ਅਨਾਜ ਹੀ ਪੈਦਾ ਨਹੀਂ ਕਰਦੇ, ਸਗੋਂ ਰੋਜ਼ਾਨਾ ਤਿੰਨ ਸੌ ਤੋਂ ਵੱਧ ਟਰੱਕ ਸਬਜ਼ੀਆਂ ਲੱਦ ਕੇ ਮੰਡੀਆਂ ਵਿਚ ਭੇਜਦੇ ਹਨ। ਇਹ ਨਾ ਸੋਚੋ ਕਿ ਕੁਝ ਖਿੱਤਿਆਂ ਵਿਚ ਅਜਿਹਾ ਕਰਨ ਨਾਲ ਕੀ ਹੋਣ ਲੱਗਾ ਹੈ? ਜਦੋਂ ਵੀ ਅਤੇ ਜਿੰਨੀ ਵੀ ਵਰਖਾ ਪਵੇ, ਸਾਨੂੰ ਉਸ ਦੀ ਹਰ ਬੂੰਦ ਸਾਂਭਣ, ਵਰਤਣ ਵੱਲ ਵਧਣਾ ਪਵੇਗਾ। ਕਈ ਕਾਰਨਾਂ ਕਰਕੇ ਗੜਬੜਾਈ ਮੌਨਸੂਨ ਨੂੰ ਹੌਲੀ ਹੌਲੀ ਜਲ-ਕੁੰਡ ਵਿਧੀ ਨਾਲ ਕਿਸੇ ਹੱਦ ਤਕ ਸਹੀ ਰਾਹ ਉਤੇ ਲਿਆਂਦਾ ਜਾ ਸਕਦਾ ਹੈ। ਅਜਿਹਾ ਹੀ ਅੰਨਾ ਹਜ਼ਾਰੇ ਦੇ ਖੇਤਰ 'ਚ ਵਾਪਰਿਆ।

ਭਾਰਤ ਦੇ ਜਿਨ੍ਹਾਂ 12 ਰਾਜਾਂ 'ਚ ਤਿੱਖਾ ਜਲ ਸੰਕਟ ਪਨਪ ਰਿਹਾ ਹੈ, ਪੰਜਾਬ ਉਨ੍ਹਾਂ ਵਿਚੋਂ ਇਕ ਹੈ। ਮੁਲਕ ਦੇ ਜਿਨ੍ਹਾਂ 160 ਜ਼ਿਲ੍ਹਿਆਂ ਵਿਚ ਜਲ ਸੰਕਟ ਹੈ, ਉਨ੍ਹਾਂ ਵਿਚ ਪੰਜਾਬ ਦੇ 9 ਜ਼ਿਲੇ ਸ਼ਾਮਲ ਹਨ। ਜਲ ਮਾਹਿਰਾਂ ਅਨੁਸਾਰ ਪੰਜਾਬ ਦੇ ਕੁਝ ਦੱਖਣੀ ਪਰ ਸਮੁੱਚੇ ਕੇਂਦਰੀ ਜਿਲ੍ਹਿਆਂ ਵਿਚ ਜਿਥੇ ਹਰ ਸਾਲ 20 ਤੋਂ 50 ਸੈਂਟੀਮੀਟਰ ਪਾਣੀ ਹੇਠ ਜਾ ਰਿਹਾ ਸੀ, ਉਸ ਦੀ ਹੁਣ ਰਫਤਾਰ ਜਿਥੇ ਹੋਰ ਵੀ ਤੇਜ਼ ਹੋ ਗਈ ਹੈ, ਉਥੇ ਪੰਜਾਬ ਦੇ ਕੰਢੀ ਖੇਤਰ ਵਿਚ ਪਿਛਲੇ ਚਾਰ ਸਾਲਾਂ ਦੇ ਸੋਕੇ ਦੇ ਬਾਵਜੂਦ ਇਹ ਹਰ ਸਾਲ 5 ਤੋਂ 10 ਸੈਂਟੀਮੀਟਰ ਉਪਰ ਆਉਣਾ ਸ਼ੁਰੂ ਹੋ ਗਿਆ। ਅਜਿਹਾ ਇਸ ਲਈ ਵਾਪਰਿਆ ਕਿ ਜਿਥੇ ਪੂਰੇ ਪੰਜਾਬ ਵਿਚ ਘਣੀ ਖੇਤੀ ਕਾਰਨ ਅੰਧਾ ਧੁੰਦ ਜ਼ਮੀਨ ਹੇਠੋਂ ਪਾਣੀ ਖਿੱਚਿਆ ਗਿਆ, ਉਥੇ ਕੰਢੀ ਖਿੱਤੇ ਵਿਚ ਸਿੰਚਾਈ ਮਹਿਕਮੇ ਦੇ ਤਕਰੀਬਨ ਅੱਧੀ ਕੁ ਦਰਜਨ ਵੱਡੇ ਅਤੇ ਦਰਮਿਆਨੇ ਡੈਮਾਂ ਦੀ ਬਦੌਲਤ ਅਤੇ ਭੂਮੀ ਤੇ ਜਲ ਸੰਭਾਲ ਵਿਭਾਗ, ਪੰਜਾਬ ਦੇ ਪਹਾੜੀਆਂ ਵਿਚ ਉਸਾਰੇ ਗਏ ਮਹਿਜ਼ ਦੋ ਕੁ ਦਰਜਨ ਛੋਟੇ ਛੋਟੇ ਡੈਮਾਂ/ਬੰਨ੍ਹਾਂ ਜੋ ਕਿ ਬਰਸਾਤੀ ਪਾਣੀ ਨੂੰ ਰੋਕ-ਸਾਂਭ ਲੈਂਦੇ ਹਨ, ਦੇ ਕਾਰਨ ਪਾਣੀ ਧਰਤ ਹੇਠਾਂ ਜ਼ੀਰ ਜਾਣ ਉਪਰੰਤ ਉਸ ਇਲਾਕੇ ਦਾ ਜਲ ਪੱਧਰ ਉਪਰ ਆਉਣਾ ਸ਼ੁਰੂ ਹੋ ਗਿਆ ਹੈ। ਇਸ ਦੇ ਦੂਰ ਗਸ ਸਿੱਟੇ ਨੇੜਲੇ ਇਲਾਕਿਆਂ ਵਿਚ ਵੀ ਸਾਹਮਣੇ ਆਏ। ਜੇ ਅਸੀਂ ਪੰਜਾਬ ਦੀ ਸਾਹ-ਰਗ ਜਲ ਨੂੰ ਬਚਾਉਣਾ ਹੈ ਤਾਂ ਸਾਨੂੰ ਸ਼ਿਵਾਲਿਕ ਨੂੰ ਮੁੜ ਸੁਰਜੀਤ ਕਰਨਾ ਪਵੇਗਾ। ਛੋਟੇ ਛੋਟੇ ਬੰਨ੍ਹਾਂ-ਛੱਪੜਾਂ ਦੁਆਰਾ ਪਹਾੜ ਦਾ ਬਰਸਾਤੀ ਪਾਣੀ ਰੋਕ-ਸਾਂਭ ਤੇ ਵਰਤੇ ਬਿਨਾ ਅਜਿਹਾ ਅਸੰਭਵ ਹੈ। ਇੰਝ ਪਹਾੜਾਂ ਵਿਚ ਬਨਸਪਤੀ ਦਾ ਕੁਦਰਤਨ ਹੀ ਅਥਾਹ ਵਾਧਾ ਹੋਵੇਗਾ। ਭੂਮੀ ਤੇ ਜਲ ਸੰਭਾਲ ਵਿਭਾਗ ਵੱਲੋਂ ਮਾਹਿਲਪੁਰ ਬਲਾਕ ਦੀ ਫਤਹਿਪੁਰ-ਕਾਂਗੜ-ਮੈਲੀ ਬੈਲਟ ਦੀ ਇਨ੍ਹਾਂ ਛੋਟੇ ਛੋਟੇ ਭੂਮੀ ਜਲ ਅਤੇ ਬਨਸਪਤੀ ਸੰਭਾਲ ਕਾਰਜਾਂ ਨਾਲ ਨਾ ਸਿਰਫ ਕਾਇਆ ਕਲਪ ਹੋ ਗਈ, ਸਗੋਂ ਜਲ ਪੱਧਰ 500 ਫੁੱਟ ਤੋਂ ਉਠ ਕੇ 350 ਫੁੱਟ ਦੇ ਲਾਗੇ-ਤਾਗੇ ਆ ਗਿਆ। ਇਨ੍ਹਾਂ ਬੰਨ੍ਹਾ ਦੀ ਬਦੌਲਤ ਹੀ ਇਸ ਖਿੱਤੇ ਵਿਚ ਸੁਪਨਮਈ ਜਾਪਦੇ ਟਿਊਬਵੈਲ ਬੋਰ ਵੀ ਸੰਭਵ ਹੋ ਗਏ।

ਸ੍ਰੀ ਅੰਨਾ ਹਜ਼ਾਰੇ ਦੇ ਤਜਰਬਿਆਂ ਤੋਂ ਪ੍ਰਭਾਵਿਤ ਹੀ ਮਹਾਂਰਾਸ਼ਟਰ ਦੀ ਇਕ ਹੋਰ ਗੈਰ ਸਰਕਾਰੀ ਸੰਸਥਾ "ਸੋਸ਼ੀਓਇਕਨਾਮਿਕ ਈਕੋ ਡਿਵੈਲਪਮੈਂਟ' ਰਾਹੀਂ ਉਥੋਂ ਦੇ ਚਾਰ



ਜਿਲ੍ਹਿਆਂ ਥਾਨੇ, ਰਾਏਗੜ੍ਹ, ਰਤਨਾਗਿਰੀ ਅਤੇ ਸਿੱਧੂ ਦੁਰਗਾ ਵਿਖੇ ਮੀਂਹ-ਪਾਣੀ ਦੀ ਸੁਰੱਖਿਆ ਕਰਕੇ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਵਧਾਉਣ ਦੀ ਯੋਜਨਾ ਉਤੇ ਕੰਮ ਕਰ ਰਹੀ ਹੈ। ਰਤਨਾਗਿਰੀ ਦੇ ਹੀ ਇਕ ਪਿੰਡ ਦਹਾ ਵਿਖੇ ਲਗਭਗ ਇਕ ਲੱਖ ਲੀਟਰ ਸਮਰੱਥਾ ਦੇ ਨਿੱਕੇ ਨਿੱਕੇ ਟੈਂਕ ਬਣਾ ਕੇ ਵਰਖਾ ਦਾ ਪਾਣੀ ਇਕੱਠਾ ਕਰਕੇ ਇਸ ਸੁੱਕੇ ਇਲਾਕੇ ਦੀ ਹਜ਼ਾਰਾਂ ਏਕੜ ਜ਼ਮੀਨ ਨੂੰ ਅੰਬਾਂ ਅਤੇ ਕਾਜੂ ਦੇ ਬਾਗ ਲਾ ਕੇ ਹਰਿਆ-ਭਰਿਆ ਕਰ ਦਿੱਤਾ। ਧਰਤੀ ਦਾ ਜਲ ਪੱਧਰ ਤਾਂ ਵਧਿਆ ਹੀ, ਬਲਕਿ ਇਥੋਂ ਲਗਭਗ 5000 ਕਾਜੂ ਅਤੇ 2000 ਅੰਬਾਂ ਦੇ ਦਰਖਤਾਂ ਤੋਂ ਵੀ ਬੀਤੇ ਸਾਲ ਦੋ ਟਨ ਕਾਜੂ ਅਤੇ ਦੋ ਹਜ਼ਾਰ ਟੋਕਰੀ ਅੰਬ ਪੈਦਾ ਹੋਏ। ਇਨ੍ਹਾਂ ਸਫਲਤਾਵਾਂ ਤੋਂ ਸਿੱਖ ਕੇ ਗੁਜਰਾਤ ਸਰਕਾਰ ਨੇ ਵੀ ਬੀਤੇ ਤਿੰਨ ਸਾਲਾਂ ਵਿਚ ਮੀਂਹ ਅਤੇ ਹੋਰ ਸੋਮਿਆਂ ਤੋਂ ਜਲ ਇਕੱਠਾ ਕਰਨ ਲਈ ਲਗਭਗ ਡੇਢ ਹਜ਼ਾਰ ਨਿੱਕੇ ਨਿੱਕੇ ਟੋਭੇ ਜਾਂ ਡੈਮ ਬਣਾਏ, ਜਿਸ ਨਾਲ ਗੁਜਰਾਤ ਦੇ ਸੋਕਾ ਪ੍ਰਭਾਵਿਤ ਜਿਲ੍ਹਿਆਂ ਵਿਚ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਕਾਫੀ ਉਪਰ ਆ ਗਿਆ। ਇਨ੍ਹਾਂ ਬੰਨ੍ਹਾਂ ਵਿਚ ਅੱਠ ਕਰੋੜ ਘਣ ਮੀਟਰ ਵਰਖਾ ਦੇ ਪਾਣੀ ਦਾ ਭੰਡਾਰ ਹੋਇਆ। ਹੋਰ ਬਹੁਪੱਖੀ ਲਾਭਾਂ ਸਮੇਤ ਢਾਈ ਲੱਖ ਹੈਕਟੇਅਰ ਰਕਬਾ ਸਿੰਚਾਈ ਹੇਠ ਵਧਿਆ।

ਪੰਜਾਬ ਤੇਜ਼ੀ ਨਾਲ ਕੰਕਰੀਟ ਦੇ ਜੰਗਲਾਂ ਵਿਚ ਤਬਦੀਲ ਹੋ ਰਿਹਾ ਹੈ। ਹਰ ਸਾਲ ਲਗਭਗ ਦਸ ਹਜ਼ਾਰ ਏਕੜ ਰਕਬਾ (ਇਕੱਲੇ ਪੰਜਾਬ ਦਾ ਹੀ) ਵੱਖ ਵੱਖ ਕਿਸਮ ਦੀਆਂ ਉਸਾਰੀਆਂ ਹੇਠ ਆ ਰਿਹਾ ਹੈ। ਪਿੰਡਾਂ ਦੇ ਪਿੰਡ ਹੀ ਸ਼ਹਿਰਾਂ ਨੇ ਨਿਗਲ ਲਏ ਹਨ। ਅਜਿਹੀਆਂ ਹਾਲਤਾਂ ਵਿਚ ਪੱਕੀਆਂ-ਕੰਕਰੀਟੀ ਥਾਵਾਂ ਵਿਚ ਵਰਖਾ ਦਾ ਪਾਣੀ ਧਰਤੀ ਵਿਚ ਸੋਖਣ ਦੀ ਬਜਾਏ ਅਜਾਈਂ ਰੁੜ੍ਹ ਜਾਂਦਾ ਹੈ। ਇਸ ਨੂੰ ਸਾਂਭ ਲੈਣ ਦਾ ਇਕ ਹੋਰ ਤਰੀਕਾ ਛੱਤ ਅਤੇ ਵਿਹੜੇ ਦੇ ਪਾਣੀ ਨੂੰ ਵਰਤਣ ਅਤੇ ਮੁੜ ਭਰਪਾਈ ਲਈ ਧਰਤੀ ਵਿਚ ਭੇਜਣ ਦਾ ਵੀ ਹੈ। ਅੱਜ ਤੋਂ ਡੇਢ-ਦੋ ਸਦੀਆਂ ਪਹਿਲਾਂ ਜਦ ਪਾਣੀ ਦੀ ਬਿਲਕੁਲ ਹੀ ਕਿੱਲਤ ਨਹੀਂ ਸੀ, ਉਸ ਸਮੇਂ ਵੀ ਮੁਲਕ ਦੇ ਕਈ ਹਿੱਸਿਆਂ ਵਿਚ ਸਾਡੇ ਬਜ਼ੁਰਗਾਂ ਨੇ ਘਰ ਦੇ ਪਿਛਵਾੜੇ ਡੂੰਘੇ ਹੌਜ ਬਣਾਉਣ ਅਤੇ ਛੱਤ ਉਤੇ ਪੈਂਦੀ ਵਰਖਾ ਦੀ ਹਰ ਬੂੰਦ ਨੂੰ ਸਾਂਭਣ, ਵਰਤਣ ਅਤੇ ਗਰਕਾਉਣ ਦੀ ਪ੍ਰਥਾ ਚਲਾਈ ਸੀ, ਕਿਉਂਕਿ ਉਨ੍ਹਾਂ ਨੂੰ ਭਵਿੱਖ ਬਾਰੇ ਅਗਾਊਂ ਫਿਕਰਮੰਦੀ ਸੀ।

ਇਹ ਢੰਗ ਸਸਤਾ ਅਤੇ ਕਾਰਗਰ ਵੀ ਹੈ। ਪੱਕਾ ਹੀ ਕਾਨੂੰਨ ਬਣਾ ਦੇਣਾ ਚਾਹੀਦਾ ਹੈ ਕਿ ਹਰ ਨਵੀਂ ਉਸਾਰੀ ਉਤਲਾ ਵਰਖਾ ਦਾ ਤੇ ਫਾਲਤੂ ਪਾਣੀ ਧਰਤ ਦੇ ਗਰਭ ਵਿਚ ਭੇਜਣ ਦਾ ਪ੍ਰਬੰਧ ਹੋਵੇ। ਪੰਜਾਬ ਦੇ ਭੂਮੀ ਤੇ ਜਲ ਸੰਭਾਲ ਵਿਭਾਗ ਨੇ ਤਜਰਬੇ ਦੇ ਤੌਰ 'ਤੇ ਇਕ ਖੁਸ਼ਕ ਪਹਾੜੀ ਪਿੰਡ ਨੱਥੂਵਾਲਾ (ਤਲਵਾੜਾ) ਵਿਖੇ ਇਕ ਕਿਸਾਨ ਦੇ ਵਿਹੜੇ ਲਾਗੇ ਰੂਫ ਵਾਟਰ ਹਾਰਵੈਸਟਿੰਗ ਟੈਂਕ ਤਿਆਰ ਕੀਤਾ। ਤਕਰੀਬਨ ਦੋ ਹਜ਼ਾਰ ਵਰਗ ਫੁੱਟ ਪੱਕੀ ਉਸਾਰੀ ਦਾ ਵਰਖਾ ਜਲ ਲਗਭਗ ਵੀਹ ਹਜ਼ਾਰ ਲੀਟਰ ਦੀ ਸਮਰੱਥਾ ਵਾਲੇ ਟੈਂਕ ਵਿਚ ਸਾਂਭਿਆ ਗਿਆ। ਇਸ ਸਾਰੇ ਕਾਰਜ ਉਤੇ ਮਹਿਜ਼ ਪੰਝੀ ਕੁ ਹਜ਼ਾਰ ਰੁਪਏ ਖਰਚ ਆਏ। ਪਹਿਲੇ ਸਾਲ ਹੀ ਡੰਗਰਾਂ ਦੀਆਂ ਲੋੜਾਂ ਉਪਰੰਤ ਬਰਸਾਤਾਂ ਦੌਰਾਨ ਹੀ ਢਾਈ ਕਨਾਲ ਜ਼ਮੀਨ ਵਿਚ ਛੇ ਹਜ਼ਾਰ ਰੁਪਏ ਦੀ ਸਬਜ਼ੀ ਪੈਦਾ ਕੀਤੀ ਗਈ। ਫਿਰ ਇਸ ਟੈਂਕ ਤੋਂ ਮਗਰਲੇ ਸਮੇਂ ਦੇਸੀ ਲਘੂ ਸਿੰਚਾਈ ਤਕਨੀਕ (ਢੀਂਗਲੀ) ਵਰਤ ਕੇ ਹੋਰ ਪੰਜ-ਛੇ ਹਜ਼ਾਰ ਦੀ ਮੂਲੀ ਪੈਦਾ ਕੀਤੀ ਗਈ। ਇਸੇ ਕਿਸਾਨ ਨੇ ਇਸੇ ਪਾਣੀ ਦੀ ਬਦੌਲਤ ਡੇਢ ਦਰਜਨ ਕਲਮੀ ਅੰਬ ਅਤੇ ਅੱਧੀ ਦਰਜਨ ਨਿੰਬੂ ਜਾਤੀ ਦੇ ਬੂਟੇ ਫਲੋਹਾਰ ਕੀਤੇ। ਆਉਂਦੀ ਬਰਸਾਤ ਤੱਕ ਬਾਕੀ ਪਾਣੀ ਹੇਠਾਂ ਰਿਸਾਵ ਕਰ ਗਿਆ।

ਸਾਡੇ ਮੁਲਕ ਵਿਚ ਲੱਖਾਂ ਘਣ ਮੀਟਰ ਮੀਂਹ ਦਾ ਪਾਣੀ ਐਵੇਂ ਹੀ ਰੁੜ ਕੇ ਹੜ੍ਹਾਂ ਦਾ ਅਤੇ ਸਮੁੰਦਰਾਂ ਵਿਚ ਜਾਣ ਦਾ ਕਾਰਨ ਬਣਦਾ ਹੈ। ਭੂਮੀ ਦੇ ਜਲ ਸੰਭਾਲ ਵਰਗੇ ਵਿਭਾਗਾਂ ਦਾ ਯੋਗਦਾਨ ਪ੍ਰਾਪਤ ਕਰਨਾ ਚਾਹੀਦਾ ਹੈ, ਜਿਸ ਕੋਲ ਬਹੁਪਰਤੀ ਯੋਜਨਾਵਾਂ, ਕਾਰਜ ਵਿਧੀਆਂ, ਲੰਬਾ ਤਜਰਬਾ ਅਤੇ ਸਮਰੱਥਾਵਾਨ ਕਾਮੇ ਹਨ। ਇਸ ਕਾਰਜ ਲਈ ਕਿ ਵਰਖਾ ਦੀ ਹਰ ਬੂੰਦ ਸਾਂਭ ਕੇ ਅਸੀਂ ਆ ਰਹੇ ਵਿਕਰਾਲ ਜਲ ਸੰਕਟ ਤੋਂ ਨਿਜਾਤ ਪਾ ਸਕੀਏ। ਘਬਰਾਉਣ ਦੀ ਲੋੜ ਨਹੀਂ ਹੱਲ ਸੰਭਵ ਹੈ। ਬੱਸ ਸਿਰ ਜੋੜ ਕੇ ਬੈਠਣ ਦੀ ਲੋੜ ਹੈ। ਟੋਭੇ ਛੱਪੜਾਂ ਦੀ ਮੁੜ ਸੁਰਜੀਤੀ ਵੀ ਇਸ ਦਾ ਇਕ ਹੱਲ ਹੈ, ਜਿਸ ਨੂੰ ਸਮਾਜ ਖੁਦ-ਬ-ਖੁਦ ਵੀ ਬਿਹਤਰ ਅਤੇ ਸਸਤੇ ਤਰੀਕੇ ਨਾਲ ਹੱਲ ਕਰ ਸਕਦਾ ਹੈ।

---

ਮਿੰਨੀ ਕਹਾਣੀ

## ਬ੍ਰਹਮ ਗਿਆਨੀ

ਸੀ ਤਾਂ ਉਹ ਸ਼ੁਰੂ ਤੋਂ ਹੀ ਸ਼ਰਾਰਤੀ ਸੁਭਾਅ ਦਾ, ਪੜ੍ਹਾਈ 'ਚ ਪੂਰਾ ਨਲਾਇਕ। ਸਕੂਲੋਂ ਆਉਂਦਿਆਂ ਹੀ ਪਤੰਗ ਉਡਾਣੇ ਅਤੇ ਕਬੂਤਰਾਂ ਮਗਰ ਭੱਜਣਾ ਉਹਦਾ ਰੋਜਾਨਾ ਦਾ ਕੰਮ ਸੀ। ਦੂਰ ਦੁਰਾਡੇ ਤੀਰਥ ਅਸਥਾਨ ਦੀ ਯਾਤਰਾ 'ਤੇ ਪਿੰਡੋਂ ਗਈ ਸੰਗਤ ਲਾਲ ਉਹ ਵੀ ਚਲਾ ਗਿਆ ਪਰ ਵਾਪਸੀ ਉਤੇ ਉਹ ਸੰਗਤ ਨਾਲ ਨਹੀਂ ਸੀ

ਕਈ ਸਾਲਾਂ ਬਾਅਦ ਮੈਂ ਛੁੱਟੀਆਂ ਦੇ ਦਿਨਾਂ 'ਚ ਆਵਦੇ ਨਾਨਕੀਂ ਗਿਆ ਹੋਇਆ ਸੀ ਤਾਂ ਉਥੇ ਚੱਲ ਰਹੇ ਧਾਰਮਿਕ ਸਮਾਗਮ ਦਾ ਆਖਰੀ ਦਿਨ ਹੋਣ ਕਰਕੇ ਮੈਂ ਵੀ ਸ਼ਾਮਲ ਹੋ ਗਿਆ।

'' ਸਾਡੇ ਚੰਗੇ ਭਾਗ ਕਿ ਵੱਡੇ ਮਹਾਂਪੁਰਸ਼, ਬ੍ਰਹਮ ਗਿਆਨੀ ਸੰਤ ਜੀ ਅੱਜ ਸਾਡੇ ਸੈਂਕੜੇ ਲੋਕਾਂ ਦਾ ਜੀਵਨ ਸੁਆਰਨ ਲਈ ਖੁਦ ਚੱਲ ਕੇ ਆਏ ਹਨ '' ਸਮਾਗਮ ਦੀ ਸਟੇਜ ਤੋਂ ਆਵਾਜ ਆ ਰਹੀ ਸੀ। ਜਦ ਮੇਰੀ ਸਟੇਜ ਵੱਲ ਨਿਗ੍ਹਾ ਗਈ ਤਾਂ ਅਚਾਨਕ ਮੇਰਾ ਮੱਥਾ ਠਣਕਿਆ, ਮੇਰੇ ਤਾਂ ਪੈਰਾਂ ਹੇਠੋਂ ਜ਼ਮੀਨ ਖਿਸਕ ਰਹੀ ਸੀ - ਕਿਉਂਕਿ ਕੁਝ ਵਰ੍ਹੇ ਪਹਿਲਾਂ ਤੀਰਥ ਅਸਥਾਨ ਗਿਆ ਹਲਟਾਂ ਵਾਲਿਆਂ ਦਾ ਤਾਰੀ, ਦੁੱਧ ਚਿੱਟੇ ਵਸਤਰ ਪਹਿਨੀ 'ਬ੍ਰਹਮ ਗਿਆਨੀ' ਦੇ ਰੂਪ ਵਿੱਚ ਸਟੇਜ 'ਤੇ ਬਿਰਾਜਮਾਨ ਸੀ।

*ਰਣਜੀਤ ਝਨੇਰ*

# ਤੰਬਾਕੂ 'ਤੇ ਪਾਬੰਦੀ ਦਾ ਕਾਨੂੰਨ?

*ਅੰਮ੍ਰਿਤ ਰਿਸ਼ੀ*

2001 ਦਾ ਸਿਗਰਟ ਅਤੇ ਤੰਬਾਕੂ ਤੋਂ ਬਣਦੀਆਂ ਹੋਰ ਚੀਜ਼ਾਂ (ਮਸ਼ਹੂਰੀ, ਟਰੇਡ ਅਤੇ ਤਜ਼ਾਰਤ, ਪੈਦਾਵਾਰ, ਸਪਲਾਈ ਅਤੇ ਵੰਡ ਸਬੰਧੀ ਮਨਾਹੀ) ਵਾਲਾ ਬਿਲ, ਮਈ 1, 2004 ਤੋਂ ਕਾਨੂੰਨ ਬਣਕੇ ਲਾਗੂ ਹੋ ਗਿਆ ਹੈ.। ਇਸ ਦਾ ਮਕਸਦ ਜਨਤਕ ਥਾਵਾਂ 'ਤੇ ਤੰਬਾਕੂ ਅਤੇ ਇਸਤੋਂ ਬਣੀਆਂ ਹੋਰ ਵਸਤਾਂ ਜਿਵੇਂ ਬੀੜੀ, ਜ਼ਰਦਾ, ਸਿਗਰਟ ਜਾਂ ਗੁਟਕਾ ਜਾਂ ਕਿਸੇ ਵੀ ਕਿਸਮ ਦੀ ਅਜਿਹੀਆਂ ਚੀਜ਼ਾਂ, ਜਿੰਨਾਂ ਵਿਚ ਤੰਬਾਕੂ ਮਿਲਿਆ ਹੋਇਆ ਹੋਵੇ, ਦੀ ਵਰਤੋਂ ਤੇ ਪਾਬੰਦੀ ਲਾਉਣਾ ਹੈ। ਨਾਲ ਦੀ ਨਾਲ ਹੀ ਤੰਬਾਕੂ ਦੀ ਪੈਦਾਵਾਰ ਨੂੰ ਵੀ ਨੇਮ-ਬੱਧ ਕਰਨਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਤੰਬਾਕੂ ਇਕ ਅਜਿਹੀ ਸ਼ੈਅ ਹੈ ਜੋ ਬੀਮਾਰੀਆਂ ਨੂੰ ਜਨਮ ਦੇਣ ਤੋਂ ਸਿਵਾਏ ਹੋਰ ਕੋਈ ਕੰਮ ਨਹੀਂ ਕਰਦੀ; ਬੀਮਾਰੀਆਂ ਵੀ ਅਜਿਹੀਆਂ ਜਿਹੜੀਆਂ ਐਨੀਆਂ ਨਾ-ਮੁਰਾਦ ਹਨ ਕਿ ਮਨੁੱਖ ਆਪਣੀ ਜਾਨ ਤੋਂ ਹੀ ਹੱਥ ਧੋ ਬੈਠਦਾ ਹੈ। ਇਨ੍ਹਾਂ ਬੀਮਾਰੀਆਂ ਦੇ ਇਲਾਜ 'ਤੇ ਵੀ ਖਰਚਾ ਬਹੁਤਾ ਜ਼ਿਆਦਾ ਆਉਂਦਾ ਹੈ ਜੋ ਆਮ ਆਦਮੀ ਦੇ ਵਿਤੋਂ ਬਾਹਰਾ ਹੁੰਦਾ ਹੈ। ਭਾਵੇਂ ਤੰਬਾਕੂ ਦੀ ਵਰਤੋਂ ਕਿਸੇ ਵੀ ਰੂਪ ਵਿਚ ਕੀਤੀ ਜਾਵੇ, ਇਸਦਾ ਅਸਰ ਘਾਤਕ ਹੀ ਹੁੰਦਾ ਹੈ। ਇਹ ਗੱਲ ਵੱਖਰੀ ਹੈ ਕਿ ਤੰਬਾਕੂ ਦੀ ਵਰਤੋਂ ਕਰਨ ਵਾਲਾ ਕੁੱਝ ਪਲਾਂ ਲਈ ਕੁੱਝ ਰਾਹਤ ਜ਼ਰੂਰ ਮਹਿਸੂਸ ਕਰਦਾ ਹੈ। ਸਾਡੇ ਦੇਸ਼ ਵਿਚ ਤੰਬਾਕੂ ਕਾਰਨ ਪੈਦਾ ਹੋਣ ਵਾਲੀਆਂ ਬੀਮਾਰੀਆਂ ਦਾ ਪਸਾਰਾ ਦੇਖ ਕੇ ਹਰ ਮਨੁੱਖ-ਹਿਤੈਸ਼ੀ ਦਾ ਚਿੰਤਾਤੁਰ ਹੋਣਾ ਲਾਜ਼ਮੀ ਹੈ। ਇਨ੍ਹਾਂ ਬੀਮਾਰੀਆਂ ਦੀ ਮਾਰ ਬਾਰੇ ਹੇਠ ਲਿਖੇ ਅੰਕੜਿਆਂ 'ਤੇ ਝਾਤ ਪਾਓ:-

1. ਸਾਡੇ ਦੇਸ਼ ਵਿਚ ਹਰ ਸਾਲ 9 ਲੱਖ ਦੇ ਨੇੜੇ-ਤੇੜੇ ਲੋਕਾਂ ਦੀ ਮੌਤ ਤੰਬਾਕੂ ਦੀਆਂ ਬੀਮਾਰੀਆਂ ਨਾਲ ਹੁੰਦੀ ਹੈ।

2. ਕੈਂਸਰ ਦੇ ਕੁੱਲ ਮਰੀਜ਼ਾਂ ਵਿਚੋਂ ਮਰਦਾਂ ਵਿਚ ਅੱਧੇ ਤੇ ਔਰਤਾਂ ਵਿਚੋਂ ਇੱਕ-ਚੌਥਾਈ ਤੰਬਾਕੂ ਕਰਕੇ ਹੀ ਇਸ ਬੀਮਾਰੀ ਦਾ ਸ਼ਿਕਾਰ ਬਣਦੇ ਹਨ।

3. ਭਾਰਤ ਵਿਚ ਮੂੰਹ ਦਾ ਕੈਂਸਰ ਦੁਨੀਆਂ ਭਰ ਵਿਚੋਂ ਸਭ ਤੋਂ ਵੱਧ ਹੁੰਦਾ ਹੈ।

4. ਕੈਂਸਰ ਦੇ ਕੁੱਲ ਮਰੀਜ਼ਾਂ ਵਿਚੋਂ ਇੱਕ-ਤਿਹਾਈ ਮੂੰਹ ਦੇ ਕੈਂਸਰ ਦਾ ਸ਼ਿਕਾਰ ਬਣਦੇ ਹਨ ਜਿੰਨਾਂ ਵਿਚੋਂ 90% ਤੰਬਾਕੂ ਚਬਾਉਣ ਵਾਲੇ ਹੁੰਦੇ ਹਨ।

ਉਪਰੋਕਤ ਤਸਵੀਰ ਤਾਂ ਸਿਰਫ ਕੈਂਸਰ ਦੀ ਬਿਮਾਰੀ ਨੂੰ ਹੀ ਦਰਸਾਉਂਦੀ ਹੈ। ਸਾਡੇ ਦੇਸ਼ ਵਿਚ 65% ਮਰਦ ਅਤੇ 33% ਔਰਤਾਂ ਤੰਬਾਕੂ ਦੀ ਵਰਤੋਂ ਕਰਦੇ ਹਨ। ਇਹ ਤਾਂ ਉਹ ਲੋਕ ਹਨ ਜਿਹੜੇ ਤੰਬਾਕੂ ਦੀ ਵਰਤੋਂ ਕਰਦੇ ਹਨ। ਪਰ ਤੰਬਾਕੂ ਦਾ ਅਸਰ ਤਾਂ ਉਨ੍ਹਾਂ ਲੋਕਾਂ ਤੇ ਵੀ ਪੈਂਦਾ ਹੈ ਜਿਹੜੇ ਤੰਬਾਕੂ ਦੀ ਵਰਤੋਂ ਵਾਲੇ ਵਾਤਾਵਰਣ ਵਿਚ ਰਹਿੰਦੇ ਹਨ ਜਿਵੇਂ ਜੇਕਰ ਬਾਪ ਤੰਬਾਕੂ ਵਰਤਦਾ ਤੇ ਬੱਚਾ ਨਹੀਂ, ਤਾਂ ਵੀ ਬੱਚੇ 'ਤੇ ਇਸਦਾ ਦੁਰ-ਪ੍ਰਭਾਵ ਤਾਂ ਪੈਂਦਾ ਹੀ ਪੈਂਦਾ ਹੈ। ਤੰਬਾਕੂ ਦਾ ਦੁਰ-ਅਸਰ ਕਿਹੋ ਜਿਹੀਆਂ ਭੈੜੀਆਂ ਬੀਮਾਰੀਆਂ ਨੂੰ ਵਿਆਪਕ ਪੱਧਰ 'ਤੇ ਜਨਮ ਦਿੰਦਾ ਹੈ, ਇਸ ਲਈ ਆਪਾਂ ਹੇਠ ਇੱਕ ਟੇਬਲ ਦੇਖਾਂਗੇ। ਇਸ ਟੇਬਲ ਵਿਚ ਤਿੰਨ ਕਿਸਮ ਦੇ ਲੋਕ ਗਿਣੇ ਗਏ ਹਨ। ਪਹਿਲੇ, ਜਿਹੜੇ ਤੰਬਾਕੂ ਦੇ ਕਸ਼ ਲਾਉਂਦੇ ਹਨ; ਦੂਸਰੇ, ਜਿਹੜੇ ਤੰਬਾਕੂ ਦੇ ਕਸ਼ ਨਹੀਂ ਲਾਉਂਦੇ ਬਲਕਿ ਇਸਦੀ ਵਰਤੋਂ ਕਿਸੇ ਹੋਰ ਰੂਪ ਵਿਚ ਕਰਦੇ ਹਨ ਜਿਵੇਂ ਜ਼ਰਦਾ ਜਾਂ ਗੁਟਕਾ ਆਦਿ ਦੇ ਰੂਪ 'ਚ ਅਤੇ ਤੀਸਰੇ ਉਹ ਲੋਕ ਜਿਹੜੇ ਇਸ ਦੀ ਵਰਤੋਂ ਕਿਸੇ ਵੀ ਰੂਪ ਵਿਚ ਨਹੀਂ ਕਰਦੇ। ਲਓ ਟੇਬਲ ਦੇਖੋ:-

ਇਸ ਟੇਬਲ ਵਿਚ 10 ਸਾਲ ਅਤੇ ਉਸ ਤੋਂ ਉਪਰਲੇ ਤੰਬਾਕੂ ਵਰਤਣ ਵਾਲੇ ਅਤੇ ਨਾ ਵਰਤਣ-ਵਾਲਿਆਂ ਵਿਚ ਪਾਈਆਂ ਜਾਂਦੀਆਂ ਬੀਮਾਰੀਆਂ ਦਰਸਾਈਆਂ ਹਨ। ਇਨ੍ਹਾਂ ਦੀ ਗਿਣਤੀ 10,000 ਮਗਰ ਕਿੰਨੇ ਹਨ, ਇਹ ਹੈ।

| ਤੰਬਾਕੂ ਦੀ ਆਦਤ | ਤਪਦਿਕ | ਕੈਂਸਰ | ਦਿਲ ਦੀਆਂ ਬੀਮਾਰੀਆਂ | ਬਲੱਡ ਪ੍ਰੈਸ਼ਰ | ਸਖਤ ਸਾਹ-ਬਿਮਾਰੀਆਂ |
|---|---|---|---|---|---|
| ***ਪੇਂਡੂ ਖੇਤਰ*** | | | | | |
| ਤੰਬਾਕੂ ਪੀਣਾ | 12 | 490 | 610 | 1730 | 550 |
| ਤੰਬਾਕੂ ਚਬਾਉਣਾ | 18.2 | 150 | 610 | 1310 | 200 |
| ਤੰਬਾਕੂ ਵਰਤਣ ਵਾਲੇ ਕੁੱਲ | 30.2 | 640 | 1220 | 3040 | 750 |
| ਵਰਤੋਂ ਨਾ ਕਰਨ ਵਾਲੇ | 9.8 | 200 | 870 | 1140 | 160 |
| ***ਸ਼ਹਿਰੀ ਖੇਤਰ*** | | | | | |
| ਤੰਬਾਕੂ ਪੀਣਾ | 12.4 | 250 | 1080 | 2200 | 630 |
| ਤੰਬਾਕੂ ਚਬਾਉਣਾ ਆਦਿ | 20.2 | 120 | 2000 | 2390 | 540 |
| ਤੰਬਾਕੂ ਵਰਤਣ ਵਾਲੇ ਕੁੱਲ | 32.6 | 370 | 3080 | 4590 | 1170 |
| ਵਰਤੋਂ ਨਾ ਕਰਨ ਵਾਲੇ | 6 | 170 | 1220 | 2480 | 270 |



ਤੰਬਾਕੂ ਪੀਣ ਜਾਂ ਹੋਰ ਕਿਸੇ ਕਿਸਮ ਨਾਲ ਇਸ ਦੀ ਵਰਤੋਂ ਕਰਨ ਵਾਲਿਆਂ ਵਿਚ ਤੰਬਾਕੂ ਨਾ ਵਰਤਣ ਵਾਲਿਆਂ ਨਾਲੋਂ ਬਿਮਾਰੀਆਂ ਜ਼ਿਆਦਾ ਫੈਲਦੀਆਂ ਹਨ।

ਹੁਣ ਆਪਾਂ ਜਨਤਕ ਥਾਵਾਂ 'ਤੇ ਪਾਬੰਦੀ ਬਾਰੇ ਕਾਨੂੰਨ ਸਬੰਧੀ ਗੱਲ ਕਰਦੇ ਹਾਂ। ਇਹ ਠੀਕ ਹੈ ਕਿ ਜਨਤਕ ਥਾਵਾਂ 'ਤੇ ਤੰਬਾਕੂ ਦੀ ਵਰਤੋਂ ਕਰਨ ਨਾਲ ਉਹ ਨਿਰਦੋਸ਼ ਲੋਕ ਵੀ ਇਸਦਾ ਸ਼ਿਕਾਰ ਬਣਦੇ ਹਨ ਜਿਹੜੇ ਇਸਦੀ ਵਰਤੋਂ ਨਹੀਂ ਵੀ ਕਰਦੇ। ਇਸ ਪੱਖ ਤੋਂ ਦੇਖਿਆਂ ਇਹ ਕਾਨੂੰਨ ਠੀਕ ਭਾਸਦਾ ਹੈ। ਇਹ ਗੱਲ ਵੀ ਠੀਕ ਹੈ ਕਿ ਤੰਬਾਕੂ ਦੀ ਮਸ਼ਹੂਰੀ ਜੇਕਰ ਬਾਲਗਾਂ ਵਿਚ ਨਹੀਂ ਤਾਂ ਨਾਬਾਲਗਾਂ ਵਿਚ ਇਸ ਲਤ ਨੂੰ ਵਧਾਉਣ ਦਾ ਕਾਰਨ ਜ਼ਰੂਰ ਬਣਦੀ ਹੈ, ਇਸ ਲਈ ਇਸ 'ਤੇ ਪਾਬੰਦੀ ਲਾਉਣਾ ਇਸ ਪੱਖੋਂ ਤਾਂ ਜ਼ਾਇਜ਼ ਜਾਪਦਾ ਹੈ।

ਪਰ ਹੁਣ ਆਪਾਂ ਇਸਦਾ ਦੂਸਰਾ ਪਾਸਾ ਜਾਂ ਠੀਕ ਠੀਕ ਕਹਿਣਾ ਹੋਵੇ ਤਾਂ ਇਸ ਪਿੱਛੇ ਛੁਪਿਆ ਅਸਲੀ ਮਕਸਦ ਦੇਖਦੇ ਹਾਂ। ਜਿਹੜੀਆਂ ਵੱਡੀਆਂ ਵੱਡੀਆਂ ਕੰਪਨੀਆਂ ਜਿਵੇਂ ਵਿਲਜ਼, ਫੋਰਸੁਕੈਅਰ ਆਦਿ ਪਹਿਲਾਂ ਹੀ ਆਪਣਾ ਨਾਮ ਸਥਾਪਤ ਕਰ ਚੁੱਕੀਆਂ ਹਨ ਕੀ ਇਹਨਾਂ ਦੇ ਮੁਕਾਬਲੇ ਉਤੇ ਨਵੀਆਂ ਉਭਰ ਰਹੀਆਂ ਕੰਪਨੀਆਂ ਨੂੰ ਮਾਰਕਿਟ ਵਿਚ ਆਪਣਾ ਕਾਰੋਬਾਰ ਸਥਾਪਤ ਕਰਨ ਲਈ ਇਹ ਮਸ਼ਹੂਰੀਆਂ 'ਤੇ ਪਾਬੰਦੀ ਲਾਉਣ ਵਾਲਾ ਕਾਨੂੰਨ ਰੋਕ ਨਹੀਂ ਲਾਉਂਦਾ? ਲਾਉਂਦਾ ਹੈ। ਫਿਰ ਇਹ ਨਵੇਂ ਉਦਮੀਆਂ ਨੂੰ ਮਾਰਕਿਟ ਵਿਚੋਂ ਬਾਹਰ ਕੱਢਕੇ ਨਿਰੋਲ ਵੱਡੀਆਂ ਕੰਪਨੀਆਂ ਦੀ ਅਜਾਰੇਦਾਰੀ ਸਥਾਪਤ ਕਰਨ ਵਾਲਾ ਕਦਮ ਨਹੀਂ ਬਣ ਜਾਂਦਾ? ਬਿਲਕੁਲ ਬਣਦਾ ਹੈ। ਇਸ ਪੱਖੋਂ ਦੇਖਿਆਂ ਇਹ ਕਾਨੂੰਨ ਵੱਡੀਆਂ ਕੰਪਨੀਆਂ ਦੇ ਹਿਤਾਂ ਅਤੇ ਛੋਟੇ ਕਾਰੋਬਾਰੀ ਅਦਾਰਿਆਂ ਦੇ ਹਿਤਾਂ ਦੇ ਵਿਰੁੱਧ ਭੁਗਤਦਾ ਹੈ।

ਦੂਸਰਾ ਪਹਿਲੂ ਹੈ ਮਨੁੱਖੀ ਸਿਹਤ ਵਾਲਾ। ਕੀ ਜਨਤਕ ਥਾਵਾਂ 'ਤੇ ਪਾਬੰਦੀ ਲਗਾਉਣ ਨਾਲ ਬੀਮਾਰੀਆਂ ਨੂੰ ਠੱਲ ਪੈ ਜਾਵੇਗੀ? ਬਿਲਕੁਲ ਵੀ ਨਹੀਂ। ਕਿਉਂ? ਕਿਉਂਕਿ ਜਿੰਨਾਂ ਲੋਕਾਂ ਨੇ ਤੰਬਾਕੂ ਦੀ ਵਰਤੋਂ ਕਰਨੀ ਹੈ, ਉਹ ਤਾਂ ਘਰ ਵਿਚ ਵੀ ਆਪਣੀ ਤਲਬ ਪੂਰੀ ਕਰਨਗੇ ਤੇ ਬਾਹਰੋਂ ਰੁਕੇ ਹੋਏ ਵੇ ਤੰਬਾਕੂ ਦੀ ਹੋਰ ਵੀ ਜ਼ਿਆਦਾ ਜ਼ੋਰ ਨਾਲ ਵਰਤੋਂ ਕਰਨਗੇ। ਇਸ ਨਾਲ ਪਰਨਾਲਾ ਤਾਂ ਉਥੇ ਦਾ ਉਥੇ ਹੀ ਰਹੇਗਾ? ਤੰਬਾਕੂ ਦੀ ਵਰਤੋਂ ਵੀ ਲਗਭਗ ਓਨੀ ਹੀ ਰਹੇਗੀ ਅਤੇ ਬੀਮਾਰੀਆਂ ਦਾ ਖਤਰਾ ਵੀ ਉਨਾਂ ਹੀ ਬਣਿਆ ਰਹੇਗਾ। ਇਸ ਨਾਲ ਬੀਮਾਰੀਆਂ ਘੱਟ ਹੋਣ ਨਾਲ ਸਿਹਤ ਵਿਚ ਕੋਈ ਸੁਧਾਰ ਨਹੀਂ ਆਵੇਗਾ। ਸੋ ਜਨਤਕ ਥਾਵਾਂ 'ਤੇ ਪਾਬੰਦੀ ਵਾਲਾ ਕਾਨੂੰਨ ਸਿਹਤ ਦੇ ਪੱਖ ਵਿਚ ਸੁਧਾਰ ਲਿਆਉਣ ਵਿਚ ਫਜ਼ੂਲ ਤੇ ਥੋਥਾ ਹੀ ਰਹੇਗਾ।

ਹਾਂ, ਜੇਕਰ ਸਰਕਾਰ ਸੱਚਮੁੱਚ ਹੀ ਤੰਬਾਕੂ ਤੋਂ ਪੈਦਾ ਹੋਣ ਵਾਲੀਆਂ ਬਿਮਾਰੀਆਂ ਤੋਂ ਲੋਕਾਂ ਨੂੰ ਬਚਾਉਣ ਲਈ ਕੋਈ ਭੋਰਾ-ਭਰ ਵੀ ਹਮਦਰਦੀ ਰੱਖਦੀ ਹੈ ਤਾਂ ਉਸਨੂੰ ਚਾਹੀਦਾ ਹੈ ਕਿ ਉਹ ਤੰਬਾਕੂ ਦੀ ਪੈਦਾਵਾਰ 'ਤੇ ਹੀ ਮੁਕੰਮਲ ਪਾਬੰਦੀ ਲਗਾਵੇ। ਇਕ ਪਾਸੇ ਤਾਂ ਸਾਡਾ ਦੇਸ਼ ਦੁਨੀਆਂ ਭਰ ਵਿਚੋਂ ਤੰਬਾਕੂ ਪੈਦਾ ਕਰਨ ਵਾਲਾ ਦੂਸਰਾ ਸਭ ਤੋਂ ਵੱਡਾ ਦੇਸ਼ ਹੈ ਅਤੇ ਇਸ ਨੂੰ ਬਾਹਰ ਭੇਜਣ ਵਾਲਾ ਚੌਥਾ ਵੱਡਾ ਦੇਸ਼ ਹੈ। ਇੱਕ ਪਾਸੇ ਤੰਬਾਕੂ ਪੈਦਾ ਕਰਨ ਵਿਚ ਵੱਡੇ ਤੋਂ ਵੱਡੇ ਨੰਬਰ ਲਗਾਉਣਾ ਅਤੇ ਦੂਸਰੇ ਪਾਸੇ ਤੰਬਾਕੂ ਦੀ ਵਰਤੋਂ ਤੇ ਰੋਕ ਲਗਾਉਣਾ, ਇਹ ਕੀ ਗੱਲ ਬਣੀ ਬਈ? ਇਹ ਤਾਂ ਇਹ ਗੱਲ ਬਣੀ ਕਿ ਕਿੱਕਰਾਂ ਬੀਜ ਕੇ ਬਾਅਦ ਵਿਚ ਤੁਸੀਂ ਭੀਮ ਸੈਨੀ ਗਦਾ ਚੱਕ ਲਵੋ ਕਿ ਅਸੀਂ ਸੂਲ-ਵੰਸ਼ ਦਾ ਨਾਸ ਕਰਨ ਚੱਲੇ ਹਾਂ।

ਇੱਥੇ ਸਰਕਾਰ ਦੀ ਦਲੀਲ ਇਹ ਹੋ ਸਕਦੀ ਹੈ ਕਿ ਤੰਬਾਕੂ ਤੋਂ, ਖੇਤੀ ਕਰਨ ਵਾਲਿਆਂ ਸਰਕਾਰ ਨੂੰ 20 ਅਰਬ ਪ੍ਰਤੀ ਸਾਲ ਦੀ ਆਮਦਨ ਹੁੰਦੀ ਹੈ ਇਸ ਲਈ ਇਸ ਦੀ ਪੈਦਾਵਾਰ ਤੇ ਪਾਬੰਦੀ ਲਾਉਣਾ ਇਸ ਤੋਂ ਹੱਥ ਧੋ ਬੈਠਣਾ ਹੋਵੇਗਾ। ਮੰਨ ਲਵੋ ਤੰਬਾਕੂ ਪੈਦਾ ਕਰਨ ਤੋਂ ਇੰਨੀ ਆਮਦਨ ਹੁੰਦੀ ਹੈ ਤਾਂ ਦੂਸਰੇ ਪਾਸੇ ਤੰਬਾਕੂ ਤੋਂ ਪੈਦਾ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ 'ਤੇ ਹਰ ਸਾਲ 270 ਅਰਬ ਰੁਪੈ ਖਰਚ ਹੁੰਦੇ ਹਨ। ਇਸ ਲਈ ਇਹ ਖੇਤਰ ਦੀ ਆਪਣੀ ਆਮਦਨ ਤਾਂ ਪਈ ਖੂਹ 'ਚ ਇਹ ਤਾਂ ਹੋਰ ਆਮਦਨ ਨੂੰ ਵੀ ਲੈ ਡੁੱਬਦੀ ਹੈ। ਇਸ ਲਈ ਤੰਬਾਕੂ ਨੂੰ ਪੈਦਾ ਕਰਨ ਲਈ ਆਮਦਨ ਨੂੰ ਆਧਾਰ ਬਣਾਉਣ ਵਾਲੀ ਦਲੀਲ ਤੰਤ-ਰਹਿਤ ਹੈ ਤੇ ਤਰਕ ਬੇਥਵਾ ਹੈ।

ਇਹ ਠੀਕ ਹੈ ਕਿ ਤੰਬਾਕੂ ਪੈਦਾ ਕਰਨ ਵਾਲੇ ਲਗਭਗ 4 ਲੱਖ ਹੈਕਟੇਅਰ ਦੇ ਰਕਬੇ ਵਿਚ 60 ਲੱਖ ਲੋਕ ਕੰਮ 'ਤੇ ਲੱਗੇ ਹੋਏ ਹਨ ਅਤੇ ਇਸ ਨਾਲ ਸਬੰਧਤ ਸਨਅਤ ਨਾਲ ਜੁੜੇ ਇਕ ਕਰੋੜ ਲੋਕਾਂ ਨੂੰ ਰੁਜ਼ਗਾਰ ਮਿਲਿਆ ਹੋਇਆ ਹੈ। ਪਰ ਕੀ ਇਹੀ ਰਕਬਾ ਕਿਸੇ ਹੋਰ ਚੰਗੇਰੀ ਅਤੇ ਲੋੜੀਂਦੀ ਫਸਲ ਲਈ ਨਹੀਂ ਵਰਤਿਆ ਜਾ ਸਕਦਾ? ਵਰਤਿਆ ਜਾ ਸਕਦਾ ਹੈ। ਕੀ ਇਸ ਫਸਲ 'ਤੇ ਆਧਾਰਤ ਹੋਰ ਸਨਅਤ ਸਥਾਪਤ ਕਰਕੇ ਇੰਨੇ ਹੀ ਮਨੁੱਖਾਂ ਨੂੰ ਰੁਜ਼ਗਾਰ ਮੁਹੱਈਆ ਨਹੀਂ ਕੀਤਾ ਜਾ ਸਕਦਾ? ਕੀਤਾ ਜਾ ਸਕਦਾ ਹੈ। ਫਿਰ ਇਨ੍ਹਾਂ ਲੋਕਾਂ ਦੇ ਰੁਜ਼ਗਾਰ ਖੁੱਸਣ ਦਾ ਖਤਰਾ ਕਿਵੇਂ ਰਹੇਗਾ? ਕਿਵੇਂ ਵੀ ਨਹੀਂ।

ਸਰਕਾਰ ਕਹਿ ਸਕਦੀ ਹੈ ਕਿ ਉਹ ਤਾਂ ਇਸ ਨੂੰ ਬਾਹਰ ਭੇਜਕੇ ਆਪਣੀ ਕੌਮੀ ਆਮਦਨ ਵਿਚ ਵਾਧਾ ਕਰਦੀ ਹੈ? ਪਰ ਕੀ ਬਾਹਰ ਮਨੁੱਖ ਨਹੀਂ ਵਸਦੇ? ਕੀ ਇਹ ਤੰਬਾਕੂ ਬਾਹਰ ਜਾ ਕੇ ਮਨੁੱਖ ਨੂੰ ਬੀਮਾਰੀਆਂ ਲਾਉਣ ਦੀ ਥਾਂ ਸਿਹਤ ਵਰਧਕ ਟੌਨਿਕ ਬਣ ਜਾਂਦਾ ਹੈ? ਕੀ ਬੀਮਾਰੀਆਂ ਦੀ ਜੜ੍ਹ ਬਾਹਰ ਭੇਜ ਕੇ ਕਿਸੇ ਵੀ ਕੌਮ ਦਾ ਆਪਣੀ ਕੌਮੀ ਆਮਦਨ ਵਿਚ ਵਾਧਾ ਕਰਨ ਦੀ ਗੱਲ ਕਰਨਾ ਅਸਲ ਵਿਚ ਕੌਮੀ ਇਖਲਾਕ ਦੇ ਗਿਰਾਵਟ ਹੋਣ ਵੱਲ ਸੰਕੇਤ ਨਹੀਂ ਕਰਦਾ? ਬਿਲਕੁਲ ਕਰਦਾ ਹੈ। ਇਸ ਲਈ ਕੋਈ ਵੀ ਕੌਮੀ ਸਵੈਮਾਣ ਵਾਲਾ ਮਨੁੱਖ, ਬਾਹਰਲੀਆਂ ਕੌਮਾਂ ਨੂੰ ਬੀਮਾਰੀ ਭੇਜਣ ਵਾਲੀਆਂ ਜੜ੍ਹਾਂ ਆਪਣੇ ਦੇਸ਼ ਵਿਚ ਉਗਾਉਣ ਦੇ ਹੱਕ ਵਿਚ ਨਹੀਂ ਹੋ ਸਕਦਾ। ਹਾਂ, ਸਿਰਫ ਇਹੋ ਜਿਹੀਆਂ ਸਰਕਾਰਾਂ ਹੀ ਹੋ ਸਕਦੀਆਂ ਹਨ ਜਿਹੜੀਆਂ ਸ਼ਰਾਬਾਂ ਤੇ ਟੈਕਸ ਇਸ ਬਹਾਨੇ ਲਾ ਦਿੰਦੀਆਂ ਹਨ ਕਿ ਅਸੀਂ ਇਸ ਤੋਂ ਹੋਣ ਵਾਲੀ ਆਮਦਨ ਸਿੱਖਿਆ ਤੇ ਖਰਚ ਕਰਾਂਗੇ ਤੇ ਨਾਲੇ

ਸ਼ਰਾਬ ਦੀ ਬੋਤਲ ਤੇ ਲਿਖ ਦਿੰਦੀਆਂ ਹਨ ਕਿ ਸ਼ਰਾਬ ਪੀਣੀ ਸਿਹਤ ਲਈ ਹਾਨੀਕਾਰਕ ਹੈ ਯਾਨੀ ਹਾਨੀਕਾਰਕ ਚੀਜ਼ ਬਜ਼ਾਰਾਂ ਵਿਚ ਧੜਾਧੜ ਸਪਲਾਈ ਵੀ ਕਰਨੀ ਤੇ ਦੂਸਰੇ ਪਾਸੇ ਸਿੱਖਿਆ ਦੇ ਕੇ ਚੰਗੇ ਮਨੁੱਖ ਪੈਦਾ ਕਰਨ ਦੀ ਗੱਲ ਕਰਨੀ, ਕਿਆ ਕਮਾਲ ਦਾ ਸੁਮੇਲ ਹੈ। ਅਮਲ 'ਚ ਸ਼ਰਾਬੀ ਪੈਦਾ ਕਰਨੇ ਤੇ ਚੰਗੇ ਮਨੁੱਖ ਪੈਦਾ ਕਰਨ ਦੇ ਦਾਅਵੇ ਵੀ ਕਰਨੇ।

ਸੋ ਆਪਣੀ ਸਾਰੀ ਵਿਚਾਰ-ਚਰਚਾ ਦਾ ਸਾਰ-ਤੱਤ ਇਹੀ ਬਣਦਾ ਹੈ ਕਿ ਇਹ ਕਾਨੂੰਨ ਭਾਵੇਂ ਅੰਸ਼ਕ ਰੂਪ ਵਿਚ ਉਨ੍ਹਾਂ ਲੋਕਾਂ ਨੂੰ, ਜਿਹੜੇ ਤੰਬਾਕੂ ਦੀ ਵਰਤੋਂ ਨਹੀਂ ਕਰਦੇ, ਰਾਹਤ ਮਹਿਸੂਸ ਕਰਾਉਂਦਾ ਹੋਵੇ ਪਰ ਅਸਲ ਵਿਚ ਇਹ ਵੱਡੀ ਕੰਪਨੀਆਂ ਦੇ ਹਿਤਾਂ ਦੀ ਰੱਖਿਆ ਕਰਦਾ ਇੱਕ ਕਾਨੂੰਨ ਹੈ। ਇਸ ਤੋਂ ਸਰਕਾਰ ਦਾ ਲੋਕਾਂ ਦੀ ਸਿਹਤ ਪ੍ਰਤੀ ਹਮਦਰਦੀ ਦਾ ਕੋਈ ਸੰਕੇਤ ਨਹੀਂ ਮਿਲਦਾ। ਜੇਕਰ ਸਰਕਾਰ ਸੱਚਮੁੱਚ ਹੀ ਲੋਕਾਂ ਦੀ ਸਿਹਤ ਲਈ ਫਿਕਰਮੰਦ ਹੈ ਤਾਂ ਉਸਨੂੰ ਚਾਹੀਦਾ ਹੈ ਕਿ ਉਹ ਤੰਬਾਕੂ ਦੀ ਪੈਦਾਵਾਰ ਤੇ ਹੀ ਪਾਬੰਦੀ ਲਾਉਣ ਵਾਲਾ ਕਾਨੂੰਨ ਪਾਸ ਕਰੇ। ਅਤੇ ਬਾਹਰੋਂ ਵੀ ਤੰਬਾਕੂ ਜਾਂ ਇਸਤੋਂ ਬਣੀ ਕੋਈ ਵੀ ਵਸਤੂ ਮੰਗਵਾਉਣ 'ਤੇ ਮੁਕੰਮਲ ਪਾਬੰਦੀ ਲਾਵੇ। ਫਿਰ ਨਾ ਤੰਬਾਕੂ ਹੋਵੇਗਾ ਤੇ ਨਾ ਹੀ ਇਸ ਤੋਂ ਪੈਦਾ ਹੋਣ ਵਾਲੀਆਂ ਬੀਮਾਰੀਆਂ ਭਾਵ ਨਾ ਰਹੇਗਾ ਬਾਂਸ ਨਾ ਵਜੇਗੀ ਬੰਸਰੀ। ਪਰ ਕਿਉਂਕਿ ਇਹੋ-ਜਿਹੀਆਂ ਸਰਕਾਰਾਂ ਤੋਂ ਅਜਿਹੇ ਕਾਨੂੰਨ ਪਾਸ ਕਰਵਾਉਣ ਤੇ ਉਨ੍ਹਾਂ ਨੂੰ ਸਹੀ ਢੰਗ ਨਾਲ ਲਾਗੂ ਕਰਨ ਦੀ ਕਿਸੇ ਕਿਸਮ ਦੀ ਝਾਕ ਰੱਖਣਾ ਅਸਲ ਵਿਚ ਉੱਠ ਦੇ ਬੁੱਲ ਡਿੱਗਣ ਵਾਲੀ ਗੱਲ ਹੀ ਹੈ, ਇਸ ਲਈ ਜਿੰਨੀ ਦੇਰ ਇਹੋ ਜਿਹੇ ਕਾਨੂੰਨ ਪਾਸ ਕਰਨ ਵਾਲੀ ਲੋਕ-ਪੱਖੀ ਸਰਕਾਰ ਨਹੀਂ ਆਉਂਦੀ ਉਦੋਂ ਤੱਕ ਸਾਰੇ ਲੋਕ-ਹਿਤੈਸ਼ੀ ਵਿਅਕਤੀਆਂ ਅਤੇ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਉਹ ਲੋਕਾਂ ਨੂੰ ਤੰਬਾਕੂ ਦੇ ਘਾਤਕ ਸਿੱਟਿਆਂ ਤੋਂ ਜਾਗਰੂਕ ਕਰਦੇ ਰਹਿਣ। ਅਤੇ ਸਰਕਾਰ ਦੇ ਇਹੋ ਜਿਹੇ ਦੰਭੀ ਕਾਨੂੰਨਾਂ ਪਿੱਛੇ ਉਸ ਦੇ ਅਸਲੀ ਮਕਸਦ ਦਾ ਪਰਦਾਫਾਸ਼ ਕਰਕੇ ਇਨ੍ਹਾਂ ਬਾਰੇ ਲੋਕਾਂ 'ਚ ਕਿਸੇ ਕਿਸਮ ਦਾ ਭੁਲੇਖਾ ਖੜਾ ਹੋਣ ਤੋਂ ਬਚਾਉਣ। ਉਨ੍ਹਾਂ ਨੂੰ ਇਹ ਵੀ ਚਾਹੀਦਾ ਹੈ ਕਿ ਉਹ ਲੋਕਾਂ ਨੂੰ ਇਹੋ ਜਿਹੀ ਲੋਕ-ਪੱਖੀ ਸਰਕਾਰ ਦੀ ਸਥਾਪਤੀ ਵੱਲ ਕਦਮ ਚੁੱਕਣ ਲਈ ਪ੍ਰੇਰਨ ਜਿਹੜੀ ਲੋਕਾਂ ਦੀ ਸਿਹਤ ਦਾ ਹੀ ਨਹੀਂ ਬਲਕਿ ਉਨ੍ਹਾਂ ਦੇ ਸਰਵਪੱਖੀ ਵਿਕਾਸ ਵੱਲ ਧਿਆਨ ਦੇਣ ਵਾਲੀ ਹੋਵੇ।

*(ਅੰਕੜਾ ਸਰੋਤ : ਇਕਨਾਮਿਕ ਐਂਡ ਪੁਲੀਟੀਕਲ ਵੀਕਲੀ ਮਈ 29, 2004)*

## ਲਾਈਫ ਮੈਂਬਰਸ਼ਿੱਪ

800. ਗੁਲਾਬ ਚੰਦ ਸਿੰਗਲਾ ਪੁੱਤਰ ਰੌਸ਼ਨ ਲਾਲ ਸਿੰਗਲਾ, ਪਿੰਡ ਤੇ ਡਾਕ: ਜਲਾਲ, ਜ਼ਿਲਾ ਬਠਿੰਡਾ- 151108

801. ਅਰਸ਼ਪ੍ਰੀਤ, ਕੋਠੀ ਨੰ: 57, ਫੇਜ਼-4, ਸੈਕਟਰ-59, ਐਸ.ਏ.ਐਸ. ਨਗਰ, ਮੁਹਾਲੀ - 160059

802. ਤੇਜਿੰਦਰ ਸਿੰਘ ਬਾਜਵਾ ਪੁੱਤਰ ਗੁਰਸ਼ਰਨ ਸਿੰਘ ਬਾਜਵਾ, ਪਿੰਡ ਤੇ.ਡਾਕ: ਪੜੋਲ, ਜ਼ਿਲਾ ਰੋਪੜ।

803. ਗੁਰਇਕਬਾਲ ਸਿੰਘ, ਕੋਠੀ ਨੰ: 651, ਫੇਜ਼-6, ਐਸ. ਏ. ਐਸ. ਨਗਰ, ਮੁਹਾਲੀ।

804. ਬਲਵੰਤ ਸਿੰਘ ਪੁੱਤਰ ਮੇਜਰ ਸਿੰਘ, ਪਿੰਡ ਤੇ ਡਾਕ: ਢੁੱਡੀ, ਜ਼ਿਲਾ ਫਰੀਦਕੋਟ।

805. ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਪਿੰਡ ਤੇ ਡਾਕ: ਰਾਜਪੁਰ ਭਾਈਆਂ, ਜ਼ਿਲਾ ਹੁਸ਼ਿਆਰਪੁਰ।

806. ਹਰਬੰਸ ਸਿੰਘ ਸੰਘਾ ਮਾਰਫਤ ਹਰਪਾਲ ਸੰਘਾ, ਪਿੰਡ ਤੇ ਡਾਕ: ਰਾਜਪੁਰ ਭਾਈਆਂ, ਜ਼ਿਲਾ ਹੁਸ਼ਿਆਰਪੁਰ।

807. ਅਰੁਣ ਚਾਵਲਾ ਪੁੱਤਰ ਸ਼੍ਰੀ ਰਾਮ ਪਾਲ, ਸਟੇਟ ਬੈਂਕ ਆਫ ਪਟਿਆਲਾ, VPO ਜੈਤੋ, ਜ਼ਿਲਾ ਫਰੀਦਕੋਟ।

808. SURJEET SAHOTA,
29, MCGROW AVENUE
BRAMPTON, ANTARIO
L6S 3M5 CANADA

## ਭਵਨ ਸਹਾਇਤਾ

1. ਰਣਜੀਤ ਝਨੇਰ ਅਤੇ ਗੁਰਸੇਵਕ ਸਿੰਘ ਖੇੜੀ ਜੱਟਾਂ ਵੱਲੋਂ (ਆਪਣੇ ਨਜ਼ਦੀਕੀ ਰਿਸ਼ਤੇਦਾਰ ਦੀ ਯਾਦ'ਚ) 200
2. ਸੁਰਜੀਤ ਸਹੋਤਾ, ਕੈਨੇਡਾ 900
3. ਸੁਰਿੰਦਰ ਔਜਲਾ, ਇੰਗਲੈਂਡ 500

## ਤਰਕਸ਼ੀਲ ਸੁਸਾਇਟੀ ਨੂੰ ਸਹਾਇਤਾ

1. ਪ੍ਰੇਮ ਲਤਾ ਵਿਧਵਾ ਸ੍ਰੀ ਸ਼ਕਤੀ ਕੁਮਾਰ, ਪਿੰਡ ਮਹਿਲ ਗਹਿਲਾਂ, ਜ਼ਿਲਾ ਨਵਾਂ ਸ਼ਹਿਰ 500
2. ਗੁਰਦੀਪ ਸਿੰਘ, ਜਥੇਬੰਦਕ ਮੁਖੀ ਇਕਾਈ ਮਹਿਲ ਕਲਾਂ (ਆਪਣੇ ਤਾਇਆ ਜੀ ਯਾਦ 'ਚ) 1100
3. ਨਰਿੰਦਰ ਸਿੰਘ, ਮੈਂਬਰ, ਇਕਾਈ ਮਹਿਲ ਕਲਾਂ 100
4. ਸੁਖਦੇਵ ਸਿੰਘ, ਮੈਂਬਰ, ਇਕਾਈ ਮਹਿਲ ਕਲਾਂ 50
5. ਮੋਹਨ ਸਿੰਘ ਸਿੱਧੂ, ਮਹਿਲ ਕਲਾਂ 50
6. ਮੰਗਤ ਸਿੰਘ ਸਿੱਧੂ, ਮਹਿਲ ਕਲਾਂ 50
7. ਮੇਜਰ ਸਿੰਘ ਰਿਟਾਇਰਡ ਏ. ਡੀ. ਓ. ਪਿੰਡ ਬੁਰਜ ਲੱਧਾ, ਤਹਿ. ਫੂਲ ਵੱਲੋਂ ਆਪਣੇ ਭਰਾ ਪਾਲ ਸਿੰਘ ਦੀ ਯਾਦ ਵਿੱਚ 500

## ਮੈਗਜ਼ੀਨ ਸਹਾਇਤਾ

1. ਜਸਵਿੰਦਰ ਕੌਰ, ਪਿੰਡ ਸੇਮਾ, ਜ਼ਿਲਾ ਬਠਿੰਡਾ (ਭਤੀਜੇ ਏਕਨੂਰ ਦੇ ਜਨਮ 'ਤੇ) 200

809. SURINDER AUJLA
I CHATSWORTH AVENUE
PUD - SEY, L 528, 8JU
ENGLAND (U.K.)



31 ਜੁਲਾਈ ਨੂੰ ਸ਼ਹੀਦੀ ਦਿਵਸ 'ਤੇ ਵਿਸ਼ੇਸ

# ਸ਼ਹੀਦ ਊਧਮ ਸਿੰਘ ਦੀ ਸਮਾਧੀ ਬਾਰੇ ਇੱਕ ਟਿੱਪਣੀ

ਸ਼ਹੀਦ ਊਧਮ ਸਿੰਘ ਦੀ ਸਮਾਧੀ ਦੀ ਹਾਲਤ ਬਾਰੇ ਕੁਝ ਸਮਾਂ ਪਹਿਲਾਂ ਸਾਡੇ ਇੱਕ ਪਾਠਕ ਕਾ. ਗੁਰਨਾਮ ਸਿੰਘ ਰੋਪੜ ਵੱਲੋਂ ਇੱਕ ਖਤ ਪ੍ਰਾਪਤ ਹੋਇਆ ਸੀ ਜਿਸ ਵਿੱਚ ਉਹਨਾਂ ਨੇ ਹੇਠ ਲਿਖੇ ਵੇਰਵੇ ਅਤੇ ਆਪਣੇ ਜਜ਼ਬਾਤ ਬਿਆਨ ਕੀਤੇ ਸਨ -

ਫਤਿਹਗੜ੍ਹ ਸਾਹਿਬ ਵਿਖੇ ਰੋਜ਼ਾ ਸ਼ਰੀਫ ਦੇ ਅਸਥਾਨ ਅੰਦਰ ਸਾਡੇ ਕੌਮੀ ਸ਼ਹੀਦ ਊਧਮ ਸਿੰਘ ਦੀ ਸਮਾਧੀ 1974 ਵਿੱਚ ਕਾਇਮ ਕੀਤੀ ਗਈ ਸੀ। ਉਸ ਸਮੇਂ ਪੰਜਾਬ ਸਰਕਾਰ ਵੱਲੋਂ ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ਇੰਗਲੈਂਡ ਤੋਂ ਭਾਰਤ ਮੰਗਵਾਈਆਂ ਗਈਆਂ ਸਨ। ਇਹਨਾਂ ਅਸਥੀਆਂ ਦਾ ਕੁਝ ਹਿੱਸਾ ਰੋਜਾ ਸ਼ਰੀਫ ਦੇ ਅਹਾਤੇ ਅੰਦਰ ਦਫ਼ਨਾ ਦਿੱਤਾ ਗਿਆ ਸੀ ਜਿੱਥੇ ਕਿ ਅੱਜ ਸ਼ਹੀਦ ਦੀ ਸਮਾਧੀ ਬਣੀ ਹੋਈ ਹੈ। ਰੋਜ ਸ਼ਰੀਫ ਦੀ ਚਾਰਦੀਵਾਰੀ ਦੇ ਅੰਦਰ ਸੜਕ ਵਾਲੇ ਪਾਸੇ ਲੋਹੇ ਦਾ ਗੇਟ ਲਗਾਇਆ ਗਿਆ ਹੈ ਜਿਸ ਉਤੇ ਤਿਰੰਗੇ ਵਾਲੇ ਰੰਗ ਕੀਤੇ ਗਏ ਹਨ। ਇਸ ਅਸਥਾਨ ਉਤੇ ਇਸ ਸਮਾਧੀ ਨੂੰ ਹੋਂਦ ਵਿੱਚ ਆਏ ਲੱਗਭਗ 30 ਸਾਲ ਹੋਣ ਵਾਲੇ ਹਨ ਪਰ ਅੱਜ ਤੀਕਰ ਕਿਸੇ ਨੇ ਵੀ ਇਸਦੇ ਬਾਹਰਲੇ ਪਾਸੇ 'ਤੇ ਸ਼ਹੀਦ ਦਾ ਨਾਮ ਜਾਂ ਸਮਾਧੀ ਦੀ ਜਾਣਕਾਰੀ ਦੇਣ ਸਬੰਧੀ ਕੋਈ ਬੋਰਡ ਆਦਿ ਲਗਾਉਣ ਦੀ ਖੇਚਲ ਨਹੀਂ ਕੀਤੀ। ਫਿਰ ਇੱਕ ਆਮ ਆਦਮੀ ਨੂੰ ਕਿਵੇਂ ਪਤਾ ਚੱਲਣਾ ਹੈ ਕਿ ਇਸ ਤਿਰੰਗੇ ਵਾਲੇ ਗੇਟ ਦੇ ਅੰਦਰ ਸ਼ਹੀਦ ਊਧਮ ਸਿੰਘ ਦੀ ਸਮਾਧੀ ਹੈ।

ਇਸ ਸਮਾਧੀ ਦੀ ਸਫਾਈ ਦੀ ਜੋ ਭੈੜੀ ਹਾਲਤ ਹੈ ਉਸ ਬਾਰੇ ਪਹਿਲਾਂ ਵੀ ਅਖਬਾਰਾਂ ਵਿੱਚ ਫੋਟੋਆਂ ਸਮੇਤ ਛਪ ਚੁੱਕਾ ਹੈ। ਇਸ ਸਥਾਨ ਦੀ ਭੈੜੀ ਹਾਲਤ ਦੀ ਦਾਸਤਾਨ ਰਾਸ਼ਟਰਪਤੀ ਦੇ ਦਰਬਾਰ ਵੀ ਪਹੁੰਚਾਈ ਗਈ ਅਤੇ ਜਿਲ੍ਹੇ ਦੇ ਡੀ ਸੀ ਸਾਹਿਬ ਨੂੰ ਇਸਦੀਆਂ ਕਾਪੀਆਂ ਵੱਖਰੇ ਰੂਪ ਵਿੱਚ ਪਹੁੰਚਦੀਆਂ ਕੀਤੀਆਂ ਗਈਆਂ। ਪਰ ਇਨਾਂ ਕੁਝ ਕਰਨ ਪਿੱਛੋਂ ਵੀ ਸਮਾਧੀ ਦੀ ਹਾਲਤ ਉਹੋ ਪਹਿਲੇ ਵਾਲੀ ਹੀ ਹੈ। ਕੇਵਲ ਸ਼ਹੀਦੀ ਦਿਵਸ ਦੇ ਮੌਕੇ 'ਤੇ ਮਾੜੀ ਮੋਟੀ ਸਫਾਈ ਕਰਕੇ ਸ਼ਹੀਦ ਪ੍ਰਤੀ ਹਮਦਰਦੀ ਜਾਹਰ ਕਰਨ ਦੀ ਸਿਆਸੀ ਡਰਾਮੇਬਾਜੀ ਕਰ ਦਿੱਤੀ ਜਾਂਦੀ ਹੈ ਫਿਰ ਤਿਰੰਗੇ ਰੰਗ ਦੇ ਗੇਟ ਅੱਗੇ ਦੋ ਤਾਲੇ ਲਾਕੇ ਸਮਾਧੀ ਨੂੰ ਪੂਰੇ ਸਾਲ ਲਈ ਅਣਗੌਲਿਆਂ ਕਰ ਦਿੱਤਾ ਜਾਂਦਾ ਹੈ।

ਪਿਛਲੇ ਸਾਲ ਵੀ 31 ਜੁਲਾਈ ਵਾਲੇ ਦਿਨ ਸ਼ਹੀਦੀ ਦਿਵਸ ਦੇ ਮੌਕੇ 'ਤੇ ਇਥੋਂ ਦੇ ਡੀ. ਸੀ. ਸਾਹਿਬ ਨੇ ਐਲਾਨ ਕੀਤਾ ਸੀ ਇਸ ਯਾਦਗਾਰ ਨੂੰ ਇੱਕ ਵਧੀਆ ਸਮਾਰਕ ਵਜੋਂ ਵਿਕਸਿਤ ਕੀਤਾ ਜਾਵੇਗਾ ਜਿਸ ਲਈ ਉੱਚਕੋਟੀ ਦੇ ਸ਼ਿਲਪਕਾਰਾਂ ਦੀ ਮਦਦ ਵੀ ਲਈ ਜਾਵੇਗੀ ਪਰ ਅਜੇ ਤੱਕ ਅਜਿਹਾ ਕੁਝ ਨਹੀਂ ਹੋਇਆ। ਕੋਈ ਵੱਡਾ ਕੰਮ ਹੋਣਾ ਤਾਂ ਦੂਰ ਇਸ ਮਹਾਨ ਸ਼ਹੀਦ ਦੀ ਸਮਾਧੀ ਨੂੰ ਕੋਈ ਸਫਾਈ ਕਰਨ ਵਾਲਾ ਵੀ ਨਸੀਬ ਨਹੀਂ ਹੋਇਆ। ਦੂਜੇ ਪਾਸੇ ਉਤਰ ਪ੍ਰਦੇਸ਼ ਦੇ ਗਾਜੀਪੁਰ ਕਸਬੇ ਅੰਦਰ ਇੱਕ ਅੰਗ੍ਰੇਜ ਸ਼ਾਸ਼ਕ ਲਾਰਡ ਕਾਰਨਵਾਲੀਸ ਦੀ ਕਬਰ ਹੈ ਜਿਸਦੀ ਦਿਨ ਰਾਤ ਦੇਖ ਭਾਲ ਕਰਨ ਲਈ ਤਿੰਨ ਤਿੰਨ ਆਦਮੀ ਡਿਊਟੀ ਕਰਦੇ ਹਨ ਅਤੇ ਆਲੇ ਦੁਆਲੇ ਬਹੁਤ ਹੀ ਸੁੰਦਰ ਪਾਰਕ ਦਾ ਨਿਰਮਾਣ ਕੀਤਾ ਹੋਇਆ ਹੈ।

ਪਿਛਲੇ ਸਾਲ ਸ਼ਹੀਦੀ ਜੋੜ ਮੇਲੇ ਦੇ ਮੌਕੇ 'ਤੇ ਸਾਡੀ ਸਰਕਾਰ ਨੇ ਫਤਿਹਗੜ੍ਹ ਸਾਹਿਬ ਅੰਦਰ ਸ਼ਹੀਦਾਂ ਦੇ ਨਾਮ ਤੇ ਚਾਰ ਗੇਟ ਬਨਾਉਣ ਲਈ ਨੀਂਹ ਪੱਥਰ ਰੱਖੇ ਸਨ ਅਤੇ ਹਰ ਗੇਟ ਉਤੇ 50 ਲੱਖ ਰੁਪਏ ਖਰਚ ਕਰਨੇ ਹਨ, ਪਰ ਇਸ ਅਣਖੀਲੇ ਸ਼ਹੀਦ ਜਿਸਦੀ ਸਮਾਧੀ ਇਸੇ ਅਸਥਾਨ 'ਤੇ ਕਾਇਮ ਹੈ, ਉਸਦਾ ਕਿਸੇ ਨੇ ਨਾਮ ਲੈਣ ਦੀ ਵੀ ਲੋੜ ਨਹੀਂ ਸਮਝੀ। ਕੀ ਇਹ ਸ਼ਹੀਦ ਦੀ ਕੁਰਬਾਨੀ ਦਾ ਅਪਮਾਨ ਕਰਨ ਦੇ ਤੁੱਲ ਨਹੀਂ।

ਇਸ ਸਬੰਧੀ ਮੇਰੀ ਮੁਲਾਕਾਤ 'ਜੀ ਨਿਊਜ ਚੈਨਲ' ਵਾਲਿਆਂ ਦੀ ਟੀਮ ਨਾਲ ਵੀ ਹੋਈ। ਮੈਂ ਕਾਫੀ ਜੋਰ ਲਾਕੇ ਇਸ ਸਮਾਧੀ ਦੀ ਭੈੜੀ ਹਾਲਤ ਬਾਰੇ ਉਹਨਾਂ ਨੂੰ ਦੱਸਿਆ ਅਤੇ ਕੋਸ਼ਿਸ ਕੀਤੀ ਕਿ ਉਹ ਮੇਰੇ ਨਾਲ ਚੱਲਕੇ ਉਸ ਸਮਾਧੀ ਦਾ ਫਿਲਮਾਂਕਣ ਕਰਕੇ ਲਿਜਾਣ ਅਤੇ ਲੋਕਾਂ ਨੂੰ ਇਸਦੀ ਹਾਲਤ ਬਾਰੇ ਜਾਣੂ ਕਰਵਾਉਣ ਪਰ ਉਹ ਇਹ ਕਹਿਕੇ ਟਾਲ ਗਏ ਕਿ ਸਮਾਂ ਮਿਲਣ ਜਰੂਰ ਇਸ ਬਾਰੇ ਕੁਝ ਨਾ ਕੁਝ ਕਰਾਂਗੇ ਪਰ ਬਾਅਦ ਵਿੱਚ ਆਇਆ ਕੋਈ ਨਹੀਂ। ਇਸ ਵਾਰੀ ਪੰਜਾਬੀ ਟ੍ਰਿਬਿਊਨ ਸ਼ਹੀਦੀ ਜੋੜ ਮੇਲੇ 'ਤੇ ਵਿਸ਼ੇਸ ਸਪਲੀਮੈਂਟ ਕੱਢਿਆ, ਉਸਦੇ 26-12-03 ਦੇ ਸਪਲੀਮੈਂਟ ਭਾਗ 3 ਅੰਦਰ ਫਤਿਹਗੜ੍ਹ ਸਾਹਿਬ ਦੇ ਅਹਿਮ ਅਸਥਾਨਾਂ ਬਾਰੇ ਜਾਣਕਾਰੀ ਛਪੀ ਹੋਈ ਸੀ। ਇਸ ਵਿੱਚ ਰੋਜਾ ਸ਼ਰੀਫ ਦਾ ਵੇਰਵਾ ਜਰੂਰ ਲਿਖਿਆ ਹੋਇਆ ਸੀ ਪਰ ਇਸਦੇ ਅਹਾਤੇ ਅੰਦਰ ਪਿਛਲੇ 30 ਸਾਲ ਤੋਂ ਜੋ ਸਾਡੇ ਕੌਮੀ ਸ਼ਹੀਦ ਦੀ ਸਮਾਧੀ ਹੈ ਉਸ ਬਾਰੇ ਕੋਈ ਜਿਕਰ ਨਹੀਂ ਸੀ ਹਾਲਾਂ ਕਿ ਪੱਤਰਕਾਰ ਦੇ ਦਫਤਰ ਤੋਂ ਇਹ ਸਮਾਧੀ ਕੁਝ ਗਜ ਦੀ ਦੂਰੀ 'ਤੇ ਹੀ ਹੈ। ਮਨ ਨੂੰ ਦੁੱਖ ਹੋਇਆ ਕਿ ਸਾਡੇ ਪੱਤਰਕਾਰ ਮਿੱਤਰ ਵੀ ਸ਼ਹੀਦਾਂ ਨੂੰ ਇਸ ਤਰ੍ਹਾਂ ਅਣਗੌਲਿਆਂ ਕਰ ਦੇਣਗੇ ਤਾਂ ਫਿਰ ਸਾਡਾ ਗਿਲਾ ਪਿਛੇ ਕਿਸ 'ਤੇ ਰਹਿ ਜਾਂਦਾ ਹੈ।

ਹੁਣ ਮੈਂ ਆਪਣੇ ਬਾਰੇ ਕੁਝ ਸਾਫ ਕਰਨਾ ਚਾਹੁੰਦਾ ਹਾਂ ਕਿ ਮੈਂ ਨਾ ਤਾਂ ਕੋਈ ਨਾਮਵਰ ਲਿਖਾਰੀ ਹਾਂ ਅਤੇ ਨਾ ਹੀ ਕੋਈ ਪੱਤਰਕਾਰ। ਮੈਂ ਪੰਜਾਬ ਰਾਜ ਬਿਜਲੀ ਬੋਰਡ ਦਾ ਇੱਕ ਛੋਟਾ ਜਿਹਾ ਕਰਮਚਾਰੀ ਹਾਂ। ਪਿਛਲੇ ਲੰਮੇ ਸਮੇਂ ਤੋਂ ਮੈਂ ਸ਼ਹੀਦ ਦੀ ਸਮਾਧੀ ਦੀ ਜੋ ਦੁਰਦਸ਼ਾ ਦੇਖ ਰਿਹਾ ਹਾਂ ਉਸਦਾ ਮੈਨੂੰ ਬਹੁਤ ਦੁੱਖ ਹੈ ਅਤੇ ਮੈਂ ਇਹ ਦਰਦ ਸਾਂਝਾ ਕਰ ਰਿਹਾ ਹਾਂ। ਇੱਕ ਗੱਲ ਸਾਨੂੰ ਸਭਨਾਂ ਨੂੰ ਯਾਦ ਰੱਖਣੀ ਚਾਹੀਦੀ ਹੈ ਕਿ ' ਜੋ ਕੌਮ ਆਪਣੇ ਸ਼ਹੀਦਾਂ ਨੂੰ ਭੁੱਲ ਜਾਂਦੀ ਹੈ, ਉਹਨਾਂ ਦਾ ਮਾਣ ਸਤਿਕਾਰ ਨਹੀਂ ਕਰਦੀ, ਉਹ ਕੌਮ ਬਹੁਤਾ ਲੰਮਾ ਸਮਾਂ ਜਿਉਂਦੀ ਨਹੀਂ ਰਹਿੰਦੀ। '

## ਤਰਕਸ਼ੀਲ ਟਿੱਪਣੀ

ਕਾ. ਗੁਰਨਾਮ ਸਿੰਘ ਰੋਪੜ ਨੇ ਫਤਿਹਗੜ੍ਹ ਸਾਹਿਬ ਵਿਖੇ ਬਣਾਈ ਗਈ ਸ਼ਹੀਦ ਊਧਮ ਸਿੰਘ ਦੀ ਸਮਾਧੀ ਦੀ ਹਾਲਤ ਬਾਰੇ ਆਪਣਾ ਦਰਦ ਜਾਹਰ ਕੀਤਾ ਹੈ। ਉਹਨਾਂ ਦਾ ਇਹ ਕਹਿਣਾ ਠੀਕ ਹੈ ਕਿ ਸ਼ਹੀਦ ਦੀ ਸਮਾਧੀ ਦੀ ਇਹ ਹਾਲਤ ਹੋਣਾ ਸ਼ਹੀਦ ਦਾ ਨਿਰਾਦਰ ਹੈ ਅਤੇ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਦਾ ਸਨਮਾਨ ਨਹੀਂ ਕਰਦੀਆਂ ਉਹ ਕੌਮਾਂ ਲੰਮਾ ਸਮਾਂ ਜਿੰਦਾ ਨਹੀਂ ਰਹਿੰਦੀਆਂ। ਪਰ ਇਸ ਮਸਲੇ ਬਾਰੇ ਤਰਕਸ਼ੀਲ ਨਜ਼ਰੀਏ ਤੋਂ ਕੁਝ ਹੋਰ ਗੱਲਾਂ ਵੀ ਸਾਂਝੀਆਂ ਕਰਨੀਆਂ ਬਣਦੀਆਂ ਹਨ ਜਿਸ ਵਿਚੋਂ ਸਭ ਤੋਂ ਪ੍ਰਮੁੱਖ ਹੈ ਕਿ ਸ਼ਹੀਦਾਂ ਨੂੰ ਯਾਦ ਕਿਵੇਂ ਰੱਖਿਆ ਜਾਵੇ?

ਕਿਸੇ ਵੀ ਸ਼ਹੀਦ ਜਾਂ ਲੋਕ ਪੱਖੀ ਆਗੂ ਦੀ ਯਾਦਗਾਰ ਸਾਡੇ ਲਈ ਕੋਈ ਪੂਜਾ ਦਾ ਸਥਾਨ ਨਹੀਂ ਹੁੰਦੀ ਸਗੋਂ ਇਹ ਸਾਡੇ ਲਈ ਪ੍ਰੇਰਣਾ ਸ੍ਰੋਤ ਹੋਣੀ ਚਾਹੀਦੀ ਹੈ। ਉਸ ਸਥਾਨ ਉਤੇ ਜਾ ਕੇ ਸਾਡੇ ਵਿੱਚ ਉਹਨਾਂ ਨਿਸ਼ਾਨਿਆਂ ਲਈ ਕੰਮ ਕਰਨ ਦੀ ਭਾਵਨਾ ਪ੍ਰਫੁਲਤ ਹੋਣੀ ਚਾਹੀਦੀ ਹੈ ਜਿਨ੍ਹਾਂ ਲਈ ਉਹ ਆਗੂ ਜੀਵਿਆ ਅਤੇ ਮਰਿਆ। ਸ਼ਹੀਦ ਊਧਮ ਸਿੰਘ ਸੁਨਾਮ ਦੀਆਂ ਕੁਝ ਅਸਥੀਆਂ ਰੋਜਾ ਸ਼ਰੀਫ ਵਿਖੇ ਦਫਨਾਕੇ ਉਥੇ ਸਮਾਧੀ ਬਣਾ ਦੇਣ ਅਤੇ ਫਿਰ ਉਸ ਸਮਾਧੀ ਨੂੰ ਵੀ ਭੁੱਲ ਜਾਣ ਤੋਂ ਪਤਾ ਚਲਦਾ ਹੈ ਕਿ ਇਹ ਸਮਾਧੀ ਬਨਾਉਣ ਵਾਲਿਆਂ ਦਾ ਮਕਸਦ ਉਸਦੇ ਜੀਵਨ ਦੇ ਸੰਘਰਸ਼ ਅਤੇ ਕਾਰਜਾਂ ਨੂੰ ਲੋਕਾਂ ਤੀਕ ਪਹੁੰਚਾਉਣਾ ਨਹੀਂ ਸਗੋਂ ਇੱਕ ਵਕਤੀ ਲਾਹਾ ਲੈਣਾ ਸੀ। ਗਿਆਨੀ ਜੈਲ ਸਿੰਘ ਲੋਕਾਂ ਦੀਆਂ ਭਾਵਨਾਵਾਂ ਦਾ ਫਾਇਦਾ ਉਠਾਉਣ ਵਿੱਚ ਮਾਹਰ ਸੀ, ਉਸਦੀ ਸਰਕਾਰ ਦੇ ਸਮੇਂ ਅਜਿਹੇ ਕਈ ਕਾਰਜ ਕੀਤੇ ਗਏ ਜਿਵੇਂ ਗੁਰੂ ਗੋਬਿੰਦ ਸਿੰਘ ਮਾਰਗ ਬਨਾਉਣਾ, ਗੁਰੂ ਗੋਬਿੰਦ ਸਿੰਘ ਦੇ ਸ਼ਸਤਰ ਮੰਗਵਾ ਕੇ ਪ੍ਰਦਰਸ਼ਿਤ ਕਰਨੇ ਅਤੇ ਇਸੇ ਲੜੀ ਵਿੱਚ ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ਇੰਗਲੈਂਡ ਤੋਂ ਮੰਗਵਾਈਆਂ ਗਈਆਂ ਅਤੇ ਉਹਨਾਂ ਨੂੰ ਵੱਖ ਵੱਖ ਥਾਵਾਂ 'ਤੇ ਪ੍ਰਦਰਸ਼ਿਤ ਕੀਤਾ ਗਿਆ ਤਾਂ ਜੋ ਲੋਕਾਂ ਨੂੰ ਇਹ ਦਰਸਾਇਆ ਜਾ ਸਕੇ ਕਿ ਉਹਨਾਂ ਦੀ ਸਰਕਾਰ ਸ਼ਹੀਦਾਂ ਅਤੇ ਲੋਕ ਆਗੂਆਂ ਨੂੰ ਬੜਾ ਯਾਦ ਰਖਦੀ ਹੈ।

ਸ਼ਹੀਦ ਊਧਮ ਸਿੰਘ ਨੇ ਆਪਣਾ ਨਾਮ ਰਾਮ ਮੁਹੰਮਦ ਸਿੰਘ ਆਜਾਦ ਰੱਖ ਕੇ ਇਹ ਦਰਸਾਇਆ ਕਿ ਉਹ ਕਿਸੇ ਵਿਸ਼ੇਸ ਧਰਮ ਨਾਲ ਸਬੰਧਿਤ ਨਹੀਂ ਸਗੋਂ ਸਭ ਦਾ ਸਾਂਝਾ ਮਨੁੱਖ ਹੈ। ਪਰ ਉਸਦੇ ਇਹਨਾਂ ਮਾਨਵਤਾਵਾਦੀ ਵਿਚਾਰਾਂ ਨੂੰ ਸਮਝਣ ਤੋਂ ਅਸਮਰਥ ਲੋਕਾਂ ਨੇ ਉਸਦੀਆਂ ਅਸਥੀਆਂ ਦਾ ਇੱਕ ਹਿੱਸਾ ਦਫਨਾ ਕੇ ਅਤੇ ਬਾਕੀ ਨੂੰ ਜਲ ਪ੍ਰਵਾਹ ਕਰਕੇ ਉਸਨੂੰ ਮੁੜ ਧਰਮਾਂ ਵਿੱਚ ਵੰਡ ਦਿੱਤਾ। ਉਸਦੇ ਜੱਦੀ ਸ਼ਹਿਰ ਸੁਨਾਮ ਵਿਖੇ ਉਸਦੇ ਦੋ ਬੁੱਤ ਲਗਾਏ ਗਏ ਹਨ ਜਿਨ੍ਹਾਂ ਵਿਚੋਂ ਇੱਕ ਵਿੱਚ ਉਸਦਾ ਪੱਗ ਵਾਲਾ ਰੂਪ ਅਤੇ ਦੂਸਰੇ ਵਿੱਚ ਕਲੀਨਸ਼ੇਵ ਰੂਪ ਹੈ। ਇਹ ਦੋ ਬੁੱਤਾਂ ਦੇ ਮਾਮਲੇ ਪਿੱਛੇ ਵੀ ਸ਼ਹੀਦ ਦੀ ਵਿਚਾਰਧਾਰਾ ਨੂੰ ਭੁੱਲ ਕੇ ਉਸਨੂੰ ਧਰਮਾਂ ਦੇ ਖਾਨਿਆਂ ਵਿੱਚ ਵੰਡਣ ਦੀ ਕੋਸ਼ਿਸ ਕਰਨਾ ਹੀ ਹੈ। ਜਿਹੜਾ ਵਿਅਕਤੀ ਕਿਸੇ ਵਿਸ਼ੇਸ ਧਰਮ ਨਾਲ ਵੀ ਬੱਝਣਾ ਨਹੀਂ ਚਾਹੁੰਦਾ ਉਸਨੂੰ ਅੱਗੇ ਵਿਸ਼ੇਸ ਜਾਤ ਦੇ ਦਾਇਰੇ ਵਿੱਚ ਕੈਦ ਕੀਤਾ ਜਾ ਰਿਹਾ ਹੈ। ਫਾਜ਼ਿਲਕਾ ਵਿਖੇ ਸ਼ਹੀਦ ਊਧਮ ਸਿੰਘ ਦੇ ਬੁੱਤ ਹੇਠ ਊਧਮ ਸਿੰਘ ਕੰਬੋਜ ਲਿਖਣਾ ਇਸੇ ਜਾਤ ਪਾਤੀ ਪਹੁੰਚ ਦਾ ਸੂਚਕ ਹੈ। ਅਜਿਹੀਆਂ ਗੱਲਾਂ ਕਰਨੀਆਂ ਉਸਦੀ ਸਮਾਧੀ ਦੀ ਦੇਖਭਾਲ ਨਾ ਕਰਨ ਨਾਲੋਂ ਕਿਤੇ ਵੱਡਾ ਨਿਰਾਦਰ ਹੈ।

ਕਿਸੇ ਵੀ ਲੋਕ ਪੱਖੀ ਵਿਅਕਤੀ ਦੀ ਯਾਦਗਾਰ ਵਿੱਚ ਉਸਦੇ ਜੀਵਨ ਫਲਸਫੇ ਅਤੇ ਕੀਤੇ ਸੰਘਰਸ਼ ਦੇ ਦਰਸ਼ਨ ਹੋਣੇ ਚਾਹੀਦੇ ਹਨ। ਯਾਦਗਾਰ ਉਤੇ ਗਏ ਵਿਅਕਤੀ ਨੂੰ ਪਤਾ ਲੱਗੇ ਕਿ ਉਹ ਵਿਅਕਤੀ ਇਸ ਤਰ੍ਹਾਂ ਸੋਚਦਾ ਅਤੇ ਇਸ ਤਰ੍ਹਾਂ ਦੇ ਕਾਰਜ ਕਰਦਾ ਸੀ ਅਤੇ ਉਸਨੂੰ ਖੁਦ ਉਸ ਰਾਹ ਉਤੇ ਚੱਲਣ ਦੀ ਪ੍ਰੇਰਨਾ ਮਿਲੇ। (ਦੇਸ਼ ਭਗਤ ਯਾਦਗਾਰ ਹਾਲ ਇਸਦੀ ਚੰਗੀ ਉਦਾਹਰਣ ਹੈ)

ਸ਼ਹੀਦ ਊਧਮ ਸਿੰਘ ਤੋਂ ਬਹੁਤ ਕੁਝ ਸਿੱਖਣ ਵਾਲਾ ਹੈ। ਚਾਹੇ ਉਸਨੇ ਭਗਤ ਸਿੰਘ ਵਾਂਗ ਧਰਮ ਅਤੇ ਫਲਸਫੇ ਬਾਰੇ ਆਪਣੇ ਵਿਚਾਰ ਲਿਖਕੇ ਨਹੀਂ ਪਰਚਾਰੇ ਪਰ ਉਸਨੇ ਆਪਣਾ ਨਾਮ ਰਾਮ ਮੁਹੰਮਦ ਸਿੰਘ ਆਜਾਦ ਰੱਖ ਕੇ ਹੀ ਦਰਸਾ ਦਿੱਤਾ ਕਿ ਉਹ ਧਰਮਾਂ ਤੋਂ ਉਪਰ ਉਠਿਆ ਮਨੁੱਖ ਹੈ। ਦੂਸਰੀ ਗੱਲ ਉਸਨੇ ਸਿਰਫ ਜਲ੍ਹਿਆਂਵਾਲਾ ਕਾਂਡ ਦੇ ਅਸਲ ਦੋਸ਼ੀਆਂ ਨੂੰ ਹੀ ਸਜਾ ਦਿੱਤੀ, ਸਮੁੱਚੀ ਅੰਗ੍ਰੇਜ ਕੌਮ ਨੂੰ ਨਿਸ਼ਾਨਾ ਨਹੀਂ ਬਣਾਇਆ। ਇਸਦੇ ਮੁਕਾਬਲੇ ਧਾਰਮਿਕ ਦਹਿਸ਼ਤਗਰਦ ਵੇਖੇ ਜਾ ਸਕਦੇ ਹਨ ਜੋ ਕਿ ਆਪਣੇ ਕਿਸੇ ਮੈਂਬਰ ਦੀ ਮੌਤ ਦਾ ਬਦਲਾ ਲੈਣ ਲਈ ਦੂਜੇ ਫਿਰਕੇ ਦੇ ਸੈਂਕੜੇ ਬੇਗੁਨਾਹ ਲੋਕਾਂ ਨੂੰ ਭੁੰਨ ਦਿੰਦੇ ਹਨ। ਊਧਮ ਸਿੰਘ ਨੂੰ ਆਪਣਾ ਵਾਰ ਕਰਨ ਦੇ ਕਈ ਮੌਕੇ ਇਸ ਲਈ ਖੁੰਝਾਉਣੇ ਪਏ ਕਿ ਉਹ ਨਹੀਂ ਚਾਹੁੰਦਾ ਸੀ ਕਿ ਉਸਦੀ ਕਾਰਵਾਈ ਵਿੱਚ ਕੋਈ ਨਿਰਦੋਸ਼ ਅੰਗ੍ਰੇਜ ਮਾਰਿਆ ਜਾਵੇ। ਸ਼ਹੀਦ ਊਧਮ ਸਿੰਘ ਦੀ ਇੱਕ ਹੋਰ ਵੱਡੀ ਖਾਸੀਅਤ ਇਹ ਸੀ ਕਿ ਉਸਨੇ ਆਪਣੇ ਅੰਦਰੋਂ ਆਪਣੇ ਜਜ਼ਬਾਤਾਂ ਦੀ ਜਵਾਲਾ ਮੱਠੀ ਨਹੀਂ ਪੈਣ ਦਿੱਤੀ। ਸਮੇਂ ਦੇ ਬੀਤਣ ਨਾਲ ਉਸਨੇ ਆਪਣੇ ਨਿਸ਼ਾਨੇ ਨੂੰ ਧੁੰਦਲਾ ਨਹੀਂ ਪੈਣ ਦਿੱਤਾ। ਕਿਸੇ ਐਕਸ਼ਨ ਦੀ ਪੂਰਤੀ ਲਈ 20 ਸਾਲ ਇੰਤਜ਼ਾਰ ਕਰਨਾ ਅਤੇ ਐਨਾ ਅਰਸਾ ਲੰਘ ਜਾਣ ਦੇ ਬਾਵਜੂਦ ਉਸੇ ਸ਼ਿੱਦਤ ਨਾਲ ਐਕਸ਼ਨ ਕਰਨ ਵਾਲੀ ਉਸਦੀ ਮਾਨਸਿਕ ਤਕੜਾਈ ਬੇਮਿਸਾਲ ਹੈ। ਇਸਤੋਂ ਪਤਾ ਚਲਦਾ ਹੈ ਜਲ੍ਹਿਆਂਵਾਲਾ ਕਾਂਡ ਨਾਲ ਉਸਦੇ ਦਿਲ 'ਤੇ ਜੋ ਜ਼ਖ਼ਮ ਹੋਇਆ ਸੀ ਉਹ ਸਮੇਂ ਨਾਲ ਭਰਿਆ ਜਾਣ ਵਾਲਾ ਨਹੀਂ ਸੀ।

ਸੋ ਸਾਡੀਆਂ ਲੋਕ ਪੱਖੀ ਜਥੇਬੰਦੀਆਂ ਅਤੇ ਵਿਅਕਤੀਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਜਿੱਥੇ ਲੋਕ ਪੱਖੀ ਸ਼ਹੀਦਾਂ ਦੀਆਂ ਯਾਦਗਾਰਾਂ ਦਾ ਨਿਰਾਦਰ ਨਾ ਹੋਣ ਦੇਣ, ਉਹਨਾਂ ਦੀ ਸਾਂਭ ਸੰਭਾਲ ਦਾ ਕੰਮ ਹੱਥ ਵਿੱਚ ਲੈਣ, ਉਥੇ ਇਹਨਾਂ ਸ਼ਹੀਦਾਂ ਅਤੇ ਆਗੂਆਂ ਦੇ ਵਿਚਾਰਾਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਅਤੇ ਉਸ ਰਾਹ ਉਤੇ ਤੁਰਨ ਦੀ ਪ੍ਰੇਰਨਾ ਦੇਣ।

• • • • • • • • • • • • • • •



## ↔ ↔ ↔ ਪੁਨਰ-ਜਨਮ ਦੀ ਕਹਾਣੀ ਦੀ ਅਸਲੀਅਤ ↔ ↔ ↔

ਬੀਤੇ ਦਿਨੀਂ ਕੁੱਝ ਵੱਖ ਵੱਖ ਭਾਸ਼ਾਵਾਂ ਦੀਆਂ ਅਖਬਾਰਾਂ 'ਚ ਖੇਮਕਰਨ ਦੇ ਨਜ਼ਦੀਕ ਪਿੰਡ ਆਸਲ-ਉਤਾੜ ਜ਼ਿਲਾ ਅੰਮ੍ਰਿਤਸਰ ਦੇ ਅਵਤਾਰ ਸਿੰਘ ਦੇ ਸਵਾ ਕੁ ਪੰਜ ਸਾਲ ਦੇ ਲੜਕੇ ਇੰਦਰਜੀਤ ਬਾਰੇ ਖਬਰ ਛਪੀ ਸੀ ਕਿ, "ਇੰਦਰਜੀਤ ਆਪਣੇ ਪੁਨਰ-ਜਨਮ ਦੀ ਕਹਾਣੀ ਦਸਦਾ ਹੈ।" ਇਸਦਾ ਗੰਭੀਰ ਨੋਟਿਸ ਲੈਂਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਚੋਹਲਾ ਸਾਹਿਬ ਨੇ ਇਸ ਕਹਾਣੀ ਨੂੰ ਨਿਰੋਲ ਝੂਠ ਦਾ ਪੁਲੰਦਾ ਅਤੇ ਇਸ ਪਿੱਛੇ ਕੰਮ ਕਰਦੇ ਕਿਸੇ ਸ਼ਾਤਰ ਦਿਮਾਗ ਦੀ ਉਪਜ ਦਸਦਿਆਂ 'ਅਜੀਤ' ਅਖਬਾਰ ਵਿਚ ਇਸ ਕਹਾਣੀ ਨੂੰ ਚੈਲਿੰਜ ਕੀਤਾ ਸੀ। ਇਸ ਦੀ ਅਸਲੀਅਤ ਜਾਨਣ ਲਈ ਤਰਕਸ਼ੀਲਾਂ ਅਤੇ ਪੱਤਰਕਾਰਾਂ ਦੀ ਇਕ ਪੜਤਾਲੀਆ ਟੀਮ ਜਿਸ ਵਿਚ ਕਪੂਰਥਲਾ ਇਕਾਈ ਦੇ ਆਗੂ ਤੇਜਪਾਲ, ਚੋਹਲਾ ਇਕਾਈ ਦੇ ਡਾ. ਮੁਖਵਿੰਦਰ ਸਿੰਘ, ਬਲਬੀਰ ਸਿੰਘ ਪਰਵਾਨਾ, ਰਾਕੇਸ਼ ਹੈਪੀ, ਗੁਰਬਚਨ ਸਿੰਘ, ਗੋਇੰਦਵਾਲ ਇਕਾਈ ਦੇ ਆਗੂ ਕਾਮਰੇਡ ਲਖਵਿੰਦਰ ਸਿੰਘ, ਅਮਰਜੀਤ ਕੌਰ ਅਤੇ ਤਰਨਤਾਰਨ ਇਕਾਈ ਦੇ ਆਗੂ ਤਰਸੇਮ ਸਿੰਘ ਲਾਲੂ ਘੁੰਮਣ, ਪਲਵਿੰਦਰ ਜੌਲੀ ਅਤੇ ਪੱਤਰਕਾਰ ਰਾਕੇਸ਼ ਬਿੱਲਾ ਅਤੇ ਪੱਤਰਕਾਰ ਸਕੱਤਰ ਸਿੰਘ ਸ਼ਾਮਲ ਸਨ, ਨੇ ਪਹਿਲੇ ਪੜਾਅ ਵਜੋਂ ਪਿੰਡ ਆਸਲ-ਉਤਾੜ ਵਿਖੇ ਜਾ ਕੇ ਬੱਚੇ ਇੰਦਰਜੀਤ ਅਤੇ ਉਸਦੇ ਪਰਿਵਾਰ ਨਾਲ ਗੱਲਬਾਤ ਕਰਕੇ ਅਖਬਾਰਾਂ ਵਿਚ ਛਪੀ ਤੱਥਾਂ ਦੀ ਪੜਤਾਲ ਕੀਤੀ। ਇਸ ਪੜਤਾਲ ਦੌਰਾਨ ਬੱਚੇ ਇੰਦਰਜੀਤ ਨੇ ਦੱਸਿਆ ਕਿ ਉਹ ਹਰਦੀਪ ਸਿੰਘ ਉਰਫ ਦੀਪੇ ਦੇ ਰੂਪ ਵਿਚ ਪਿਛਲੇ ਜਨਮ ਵੇਲੇ ਆਪਣੇ ਪਿੰਡ ਉਚਾ ਨੇੜੇ ਜਲੰਧਰ ਵਿਖੇ, 'ਸ੍ਰੀ ਹਰਿਕ੍ਰਿਸ਼ਨ ਪਬਲਿਕ ਸਕੂਲ ਵਿਚੋਂ 'ਪਲੱਸ ਟੂ' ਤੱਕ ਪੜ੍ਹਿਆ ਸੀ। ਜਦ ਉਸਨੂੰ ਪੁੱਛਿਆ ਗਿਆ ਕਿ 'ਪਲੱਸ ਟੂ' ਕਿੰਨੀਆਂ ਜਮਾਤਾਂ ਨੂੰ ਕਹਿੰਦੇ ਹਨ ਤਾਂ ਜਵਾਬ ਸੀ "ਵੀਹ"। ਭੈਣ-ਭਰਾਵਾਂ ਦੀ ਗਿਣਤੀ ਵਜੋਂ ਉਸਨੇ ਦੱਸਿਆ ਕਿ ਉਹ ਚਾਰ ਭਰਾ ਅਤੇ ਤਿੰਨ ਭੈਣਾਂ ਸਨ। ਜਦ ਉਸਨੂੰ ਉਹਨਾਂ ਸੱਤਾਂ ਭੈਣ-ਭਰਾਵਾਂ ਦੇ ਨਾਮ ਅਤੇ ਉਹਨਾਂ ਦੀ ਕ੍ਰਮਵਾਰ ਉਮਰ ਬਾਰੇ ਪੁੱਛਿਆ ਜਾਂ ਜਵਾਬ ਸੀ- 'ਪਤਾ ਨਹੀਂ।' ਇਸ ਵੇਲੇ ਇੰਦਰਜੀਤ ਦੇ ਦਾਦਾ ਸ੍ਰ.ਜਰਨੈਲ ਸਿੰਘ ਨੇ ਦਖਲ ਦਿੰਦੇ ਹੋਏ ਕਿਹਾ ਕਿ ਇਹ ਜਦ ਢਾਈ ਸਾਲ ਦਾ ਸੀ ਤਾਂ ਇਹਨੇ ਮੈਨੂੰ ਦੱਸਿਆ ਸੀ ਕਿ ਇਸਦੇ ਭਰਾਵਾਂ ਦੇ ਨਾਮ ਸੁੱਖਾ, ਨਿੱਕਾ ਅਤੇ ਪੱਪੂ ਸਨ ਅਤੇ ਭੈਣਾਂ ਦੇ ਨਾਮ - ਗੋਗੀ, ਪੱਪੀ ਅਤੇ ਰਾਜੂ ਸਨ। ਉਸਨੇ ਇਹ ਵੀ ਦੱਸਿਆ ਕਿ," ...ਇਸਨੇ ਮੈਨੂੰ ਇਹ ਵੀ ਦੱਸਿਆ ਸੀ ਕਿ, ਸੰਨ 1991 ਵਿਚ ਜਦ ਉਹ ਆਪਣੀ ਵਿਆਹੁਤਾ ਭੈਣ ਰਾਜੀ ਨੂੰ ਮਿਲਕੇ ਆ ਰਿਹਾ ਸੀ ਤਾਂ ਰਸਤੇ ਵਿਚ ਦੋ ਪੁਲਿਸ ਵਾਲਿਆਂ ਨੇ ਉਸਨੂੰ ਸਵੇਰੇ 8.30 ਵਜੇ ਬੱਸ 'ਚੋਂ ਲਾਹਕੇ ਗ੍ਰਿਫਤਾਰ ਕਰ ਲਿਆ ਅਤੇ ਬਾਅਦ ਦੁਪਹਿਰ 11.30 ਵਜੇ ਉਸਨੂੰ ਗੋਲੀਆਂ ਮਾਰਕੇ ਮਾਰ ਦਿੱਤਾ। ਵਰਨਣਯੋਗ ਹੈ ਕਿ ਬੱਚੇ ਦੀ ਕਮਰ ਜਿੱਥੇ ਨਾਲਾ ਬੱਝਦਾ ਹੈ ਦੇ ਨੇੜੇ ਅਤੇ ਇਕ ਉਸਤੋਂ ਹੇਠਾਂ ਗੋਲ ਸਫੇਦ ਦਾਗ ਹਨ, ਜਿਹੜਾਂ ਬਾਰੇ ਉਹ (ਚਾਚਾ) ਦਸਦਾ ਹੈ ਕਿ ਇਹ ਗੋਲੀਆਂ ਦੇ ਨਿਸ਼ਾਨ ਹਨ ਅਤੇ ਇਹਨਾਂ ਨਿਸ਼ਾਨਾਂ ਬਾਰੇ ਦਾਦਾ ਜਰਨੈਲ ਸਿੰਘ ਕਹਾਣੀ ਦਸਦਾ ਹੈ ਕਿ "...ਜਦ ਇਹ ਢਾਈ ਸਾਲ ਦਾ ਸੀ ਤਾਂ ਇਸਨੂੰ ਨਹਾਉਣ ਸਮੇਂ ਇਸਨੇ ਆਪਣੀ ਮਾਸੀ ਨੂੰ ਕਿਹਾ ਸੀ ਕਿ- "ਮਾਸੀ ਇਥੇ ਮੈਨੂੰ ਪੀੜ ਹੁੰਦੀ ਹੈ- ਇਥੇ ਮੇਰੇ ਗੋਲੀਆਂ ਵੱਜੀਆਂ ਸਨ।" ਬੱਸ ਸਾਰੀ ਕਹਾਣੀ ਦਾ ਮੁੱਖ ਧੁਰਾ ਇਹ 'ਨਿਸ਼ਾਨ' ਹੀ ਹਨ ਜਿੰਨ੍ਹਾਂ ਨੂੰ ਆਧਾਰ ਬਣਾਕੇ ਉਹ ਲਾਈਲੱਗ ਬਿਰਤੀ ਵਾਲੇ ਅਤੇ ਅੰਧਵਿਸ਼ਵਾਸ਼ੀ ਲੋਕਾਂ ਨੂੰ ਆਪਣੀ ਮਨਘੜਤ ਕਹਾਣੀ ਸੁਣਾਉਣ 'ਚ ਸਫਲ ਹੋ ਰਿਹਾ ਸੀ। ਜਦ ਬੱਚੇ ਨੂੰ ਸਕੂਲ 'ਚ ਪੜ੍ਹਾਉਂਦੇ ਕਿਸੇ ਅਧਿਆਪਕ, ਪਹਿਲੀ ਤੋਂ ਬਾਰਵੀਂ ਤੱਕ ਪੜ੍ਹੇ ਕਿਸੇ ਸਹਿਪਾਠੀ ਜਾਂ ਦੋਸਤ, ਆਂਢ-ਗੁਆਂਢ 'ਚ ਵਸਦੇ ਕਿਸੇ ਵਿਅਕਤੀ ਦਾ ਨਾਮ, ਕਿਸੇ ਨੇੜਲੇ ਰਿਸ਼ਤੇਦਾਰ ਵਜੋਂ ਮਾਮਾ, ਮਾਮੀ, ਮਾਸੀ, ਮਾਸੜ, ਭੂਆ, ਫੁੱਫੜ, ਚਾਚੇ, ਤਾਏ ਆਦਿ ਅਤੇ ਉਹਨਾਂ ਦੇ ਕਿਸੇ ਬੱਚੇ ਦਾ ਨਾਮ ਪੁੱਛਿਆ ਗਿਆ ਤਾਂ ਉਸਦਾ ਜਵਾਬ ਸੀ - "ਪਤਾ ਨਹੀਂ।" ਇਥੋਂ ਤਕ ਕਿ ਬੱਚਾ ਆਪਣੀ ਕਥਿਤ ਪਹਿਲੇ ਜਨਮ ਵਾਲੀ ਮਾਤਾ ਦਾ ਨਾਮ ਵੀ ਨਹੀਂ ਦੱਸ ਸਕਿਆ। ਵਰਨਣਯੋਗ ਇਹ ਵੀ ਹੈ ਕਿ ਬੱਚੇ ਦਾ ਦਾਦਾ ਜਰਨੈਲ ਸਿੰਘ ਜੋ ਵਾਰ ਵਾਰ ਵਿਚ ਦਖਲ ਦੇਣੋਂ ਨਹੀਂ ਸੀ ਹਟਦਾ ਨੇ ਇਕ ਦੋ ਹੋਰ ਤੋਤਕੜੇ ਸੁਣਾਉਂਦੇ ਹੋਏ ਕਿਹਾ- "...ਇਸਨੇ ਮੈਨੂੰ ਢਾਈ ਸਾਲ ਦੀ ਉਮਰ 'ਚ ਇਹ ਵੀ ਦੱਸਿਆ ਸੀ ਕਿ ਉਸ ਸਮੇਂ ਦੇ ਮੰਨੇ ਪ੍ਰਮੰਨੇ ਖਾੜਕੂ ਆਗੂ ਗੁਰਬਚਨ ਸਿੰਘ ਮਾਨੋਚਾਹਲ ਨਾਲ ਇਕ ਵਾਰ ਝੜਪ ਹੋ ਗਈ। ਅਸੀਂ ਦੋਵੇਂ ਹੀ ਹਥਿਆਰਬੰਦ ਸੀ ਅਤੇ ਦੋਹਾਂ ਨੇ ਇਕ ਦੂਜੇ 'ਤੇ ਗੋਲੀਆਂ ਚਲਾਈਆਂ ਅਤੇ ਇਸ ਝੜਪ ਵਿਚੋਂ ਮਾਨਚਾਹਲ ਆਪਣੀ ਜਾਨ ਬਚਾ ਕੇ ਭੱਜ ਨਿਕਲਿਆ।" ਉਸਨੇ ਪੁਨਰਜਨਮ ਦੇ ਸਿਧਾਂਤ ਨੂੰ ਸਿੱਧ ਕਰਨ ਲਈ ਇਕ ਹੋਰ ਕਹਾਣੀ ਵਜੋਂ ਦੱਸਿਆ ਕਿ ਇਥੋਂ ਨਜ਼ਦੀਕ ਪਿੰਡ ਮਾੜੀ ਮੇਘਾ ਵਿਖੇ ਵੀ ਇਕ ਪੁਨਰਜਨਮ ਦੀ ਘਟਨਾ ਵਾਪਰੀ ਸੀ। ਦਾਦੇ ਦੀਆਂ ਕੂੜ ਕਹਾਣੀਆਂ ਬਾਰੇ ਬੱਚੇ ਦਾ ਪ੍ਰਤੀਕਰਮ ਸੀ - ਮੈਨੂੰ ਨਹੀਂ ਪਤਾ। ਜਦ ਬੱਚੇ ਨੂੰ ਪੁਲਿਸ ਵਲੋਂ ਮਾਰੇ ਜਾਣ ਸਮੇਂ ਉਸਦੀ ਉਮਰ ਜਾਂ ਉਸ ਵਕਤ ਦਾਹੜੀ ਮੁੱਛਾਂ ਸਨ ਕਿ ਨਹੀਂ, ਬਾਰੇ ਪੁੱਛਿਆ ਤਾਂ ਉਸਨੇ ਕਿਹਾ ਉਦੋਂ ਉਸਦੇ "ਦਾਹੜੀ ਮੁੱਛਾਂ ਨਹੀਂ ਸਨ।" ਇਸ ਸੁਆਲ ਪੁੱਛਣ ਦਾ ਕਾਰਨ ਇਹ ਸੀ ਕਿ ਬੱਚੇ ਦੇ ਦਾਦੇ ਜਰਨੈਲ ਸਿੰਘ ਸਾਨੂੰ ਖਾੜਕੂ ਦੀਪੇ ਦੀ ਇਕ ਤਸਵੀਰ ਦਿਖਾਈ ਸੀ ਜਿਸ ਵਿਚ ਉਹ ਕਿਸੇ ਸਥਾਨ 'ਤੇ ਫੈਡਰੇਸ਼ਨ ਆਗੂ ਭਾਈ ਮਨਜੀਤ ਸਿੰਘ ਕੋਲੋਂ ਸਿਰੋਪਾ ਲੈ ਰਿਹਾ ਸੀ ਅਤੇ ਤਸਵੀਰ ਵਿਚ ਉਸਦੇ ਕਾਫੀ ਭਰਵੀਂ ਅਤੇ ਲੰਬੀ ਦਾਹੜੀ ਮੁੱਛਾਂ ਸਨ। ਇੰਜ ਬੱਚੇ ਨੇ ਇਸ ਤਸਵੀਰ ਦੇ ਪਖੰਡ ਨੂੰ ਵੀ ਨੰਗਾ ਕਰ ਦਿੱਤਾ। ਜਦ ਬੱਚੇ ਨੂੰ ਪੁੱਛਿਆ ਕਿ ਖਾੜਕੂ ਦੇ ਤੌਰ 'ਤੇ ਤੂੰ ਕਿੰਨੇ ਬੰਦੇ ਮਾਰੇ ਸਨ ਤਾਂ ਜਵਾਬ ਸੀ, "ਵਾਧੂ"। "ਵਾਧੂ ਕਿੰਨੇ?" ਦੇ ਜਵਾਬ 'ਚ ਉਸਨੇ ਕਿਹਾ ਕਿ "ਗਿਆਰਾਂ ਸੌ", ਇਹ ਬੰਦੇ ਕਿਹੜੇ ਹਥਿਆਰ ਨਾਲ ਮਾਰੇ? " ਟੈਂਕ ਨਾਲ", ਟੈਂਕ ਤਾਂ ਫੌਜੀਆਂ ਕੋਲ ਹੁੰਦਾ ਹੈ - ਕੀ ਤੂੰ ਫੌਜ ਵਿਚ ਸੀ? ਦੇ ਜਵਾਬ 'ਚ ਬੋਲਿਆ - "ਟੈਂਕ ਨਾਲ ਨਹੀਂ ਬੰਬ ਧਮਾਕਿਆਂ ਨਾਲ", ਜਦ ਉਸਨੂੰ ਉੱਚੇ ਪਿੰਡ ਵਾਲੇ ਘਰ ਦੇ ਕਿੰਨੇ ਕਮਰੇ ਸਨ, ਕੱਚੇ ਸਨ ਕਿ ਪੱਕੇ? ਦਾ ਜਵਾਬ ਦਿੱਤਾ - ਇਕ ਕੱਚਾ ਕਮਰਾ ਸੀ।

ਉਪਰੋਕਤ ਤੱਥਾਂ ਦੀ ਪੁਸ਼ਟੀ ਕਰਨ ਲਈ ਉਪਰੋਕਤ ਟੀਮ ਜਦ ਜਲੰਧਰ ਜ਼ਿਲੇ ਦੇ ਪਿੰਡ ਮੂਸਾਪੁਰ ਉੱਚਾ ਪਹੁੰਚੀ ਤਾਂ ਪਿੰਡ 'ਚੋਂ ਖਾੜਕੂ ਹਰਦੀਪ ਸਿੰਘ ਉਰਫ ਦੀਪਾ ਦੇ ਪਿਤਾ ਸ੍. ਮਹਿੰਦਰ ਸਿੰਘ ਦਾ ਘਰ ਪੁੱਛਕੇ ਟਿਕਾਣੇ ਪਹੁੰਚੇ ਤਾਂ ਉਸ ਵਕਤ ਹਰਦੀਪ ਸਿੰਘ ਦਾ ਪਿਤਾ ਸ੍. ਮਹਿੰਦਰ ਸਿੰਘ ਅਤੇ ਉਸਦੀ ਮਾਤਾ ਨਾਲ ਗੱਲਬਾਤ ਕਰਕੇ ਉਪਰੋਕਤ ਤੱਥਾਂ ਨੂੰ ਪੜਤਾਲਿਆ ਕਿਉਂਕਿ ਬੱਚੇ ਦਾ ਦਾਦਾ ਜਰਨੈਲ ਸਿੰਘ ਬੱਚੇ ਇੰਦਰਜੀਤ ਨੂੰ ਲੈ ਕੇ ਇਸ ਘਰ ਵਿਚ ਗੇੜਾ ਮਾਰ ਗਿਆ ਸੀ ਜਿਸ ਕਾਰਨ ਬੱਚੇ ਵੱਲੋਂ ਦੱਸੇ ਗਏ ਸੁਆਲਾਂ ਦਾ ਇਕ-ਅੱਧ ਜਵਾਬ ਠੀਕ ਵੀ ਨਿਕਲਿਆ ਜਿਸ ਵਿਚੋਂ ਸਿਰਫ ਇਕ ਹੀ ਗੱਲ ਠੀਕ ਸੀ ਕਿ ਦੀਪੇ ਹੁਰੀਂ ਚਾਰ ਭਰਾ ਸਨ ਅਤੇ ਉਹ ਸਾਰਿਆਂ ਤੋਂ ਵੱਡਾ ਸੀ, ਬਾਕੀ ਸਭ ਕੁਝ ਗਲਤ। ਜਰਨੈਲ ਸਿੰਘ ਨੇ ਦੀਪੇ ਦੇ ਭਰਾਵਾਂ ਦੇ ਨਾਮ ਸੁੱਖਾ, ਨਿੱਕਾ ਅਤੇ ਬੱਬੂ ਦੱਸੇ ਸਨ ਜੋ ਬਿਲਕੁਲ ਗਲਤ ਸੀ। ਜਰਨੈਲ ਸਿੰਘ ਮੁਤਾਬਕ ਦੀਪੇ ਦੀਆਂ ਤਿੰਨ ਭੈਣਾਂ ਸਨ ਅਤੇ ਉਹਨਾਂ ਦੇ ਨਾਮ ਗੋਗੀ, ਪੱਪੀ ਅਤੇ ਰਾਜੀ ਸਨ- ਵੀ ਬਿਲਕੁਲ ਗਲਤ ਸੀ ਕਿਉਂਕਿ ਦੀਪੇ ਦੀ ਸਿਰਫ ਇਕ ਭੈਣ ਮਨਦੀਪ ਸੀ ਅਤੇ ਉਹ ਵੀ ਸਭ ਤੋਂ ਛੋਟੀ ਹੋਣ ਕਾਰਨ ਅਜੇ ਵੀ ਵਿਆਹੀ ਨਹੀਂ ਸੀ। ਇਹ ਨੁਕਤਾ ਜਰਨੈਲ ਸਿੰਘ ਵਲੋਂ ਘੜੀ ਗਈ ਕੂੜ ਕਹਾਣੀ ਦਾ ਕੇਂਦਰੀ ਨੁਕਤਾ ਸੀ ਕਿਉਂਕਿ ਉਹ ਇਸ ਕਹਾਣੀ ਵਾਲਾ ਦੀਪਾ ਆਪਣੀ ਵਿਆਹੁਤਾ ਭੈਣ ਰਾਜੀ ਨੂੰ ਮਿਲਕੇ ਆਉਂਦੇ ਵਕਤ ਹੀ 1991 'ਚ ਮਾਰਿਆ ਗਿਆ ਸੀ ਅਤੇ ਉਸ ਵੇਲੇ ਲੱਗੀਆਂ ਗੋਲੀਆਂ ਦੇ ਨਿਸ਼ਾਨ ਹੀ ਹੁਣ ਉਹ ਚਮੜੀ 'ਤੇ ਪਏ ਸਫੈਦ ਦਾਗਾਂ ਦੇ ਰੂਪ 'ਚ ਪੇਸ਼ ਕਰਦਾ ਸੀ। ਸਵਾਲ ਇਹ ਹੈ ਕਿ ਜਦ ਰਾਜੀ ਭੈਣ ਹੀ ਹੈ ਨਹੀਂ ਤਾਂ ਉਸ ਕੋਲੋਂ ਆਉਂਦੇ ਹੋਏ ਸਾਰੀ ਵਾਪਰੀ ਕਹਾਣੀ ਦਾ ਕੀ ਅਰਥ ਰਹਿ ਜਾਂਦਾ ਹੈ? ਜਦ ਪਰਿਵਾਰ ਤੋਂ ਪੁੱਛਿਆ ਕਿ ਕੀ ਤੁਹਾਡੇ ਕਿਸੇ ਨੇੜਲੇ ਰਿਸ਼ਤੇਦਾਰ ਦੀ ਕੋਈ ਅਜਿਹੀ ਲੜਕੀ ਹੈ ਜਿਸਦਾ ਨਾਮ ਰਾਜੀ ਹੋਵੇ ਤੇ ਦੀਪਾ ਉਸਨੂੰ ਭੈਣਾਂ ਵਾਂਗ ਹੀ ਪਿਆਰ ਕਰਦਾ ਹੋਵੇ ਤਾਂ ਸਾਰੇ ਪਰਿਵਾਰ ਨੇ ਬੜੀ ਸੋਚ ਵਿਚਾਰ ਤੋਂ ਪਿੱਛੋਂ ਇਸਦਾ ਜਵਾਬ ਨਾਂਹ ਵਿਚ ਦਿੱਤਾ ਅਤੇ ਕਿਹਾ ਕਿ ਅਸੀਂ ਕਿਸੇ ਵੀ ਰਾਜੀ ਨਾਮ ਦੀ ਅਜਿਹੀ ਲੜਕੀ ਨੂੰ ਨਹੀਂ ਜਾਣਦੇ। ਜਦ ਪਰਿਵਾਰ ਨੂੰ ਪੁੱਛਿਆ ਗਿਆ ਕਿ ਦੀਪੇ ਨੇ "ਪਲੱਸ ਟੂ" ਕਿਹੜੇ ਸਕੂਲ ਵਿਚੋਂ ਕੀਤੀ ਸੀ ਤਾਂ ਉਹਨਾਂ ਦੱਸਿਆ ਕਿ ਉਸਨੇ ਪਲੱਸ ਟੂ ਨਹੀਂ ਸੀ ਕੀਤੀ, ਸਗੋਂ ਉਹ ਤਾਂ ਪਿੰਡ ਦੇ ਸਰਕਾਰੀ ਸਕੂਲ ਵਿਚੋਂ ਪੰਜਵੀਂ ਪਾਸ ਕਰਕੇ ਨੇੜਲੇ ਸਰਕਾਰੀ ਹਾਈ ਸਕੂਲ ਈਸਰਵਾਲ ਵਿਖੇ ਦਾਖਲ ਹੋਇਆ ਸੀ ਜਿਥੋਂ ਉਹ ਨੌਵੀਂ ਜਮਾਤ 'ਚ ਦਾਖਲ ਹੁੰਦੇ ਸਾਰ ਹੀ ਪੜ੍ਹਾਈ ਵਿਚੇ ਹੀ ਛੱਡਕੇ ਟਰੱਕ ਡਰਾਈਵਰੀ ਸਿੱਖਣ ਘਰੋਂ ਚਲਾ ਗਿਆ ਸੀ। ਇੰਜ ਉਸਦੇ "ਪਲੱਸ ਟੂ" ਤੱਕ ਸ੍ਰੀ ਹਰਕ੍ਰਿਸ਼ਨ ਪਬਲਿਕ ਸਕੂਲ ਵਿਚੋਂ ਪੜ੍ਹੇ ਹੋਣ ਦਾ ਵੀ ਪਾਜ ਉੱਘੜ ਗਿਆ। ਇੱਥੇ ਇਹ ਵੀ ਦੱਸਣਾ ਰੌਚਿਕ ਹੈ ਕਿ ਉਸ ਪਿੰਡ ਵਿਚ ਅੱਜ ਤੱਕ ਵੀ "ਹਰਕ੍ਰਿਸ਼ਨ ਪਬਲਿਕ ਸਕੂਲ" ਨਾਮ ਦੀ ਕੋਈ ਸੰਸਥਾ ਨਹੀਂ ਹੈ। ਕੀ ਤੁਹਾਨੂੰ ਪੱਕਾ ਯਕੀਨ ਹੈ ਕਿ ਤੁਹਾਡਾ ਲੜਕਾ ਦੀਪਾ ਪੁਲਿਸ ਮੁਕਾਬਲੇ 'ਚ ਸ਼ਹੀਦ ਹੋ ਗਿਆ ਹੋਵੇਗਾ? ਦੇ ਜਵਾਬ 'ਚ ਉਹਨਾ ਦੱਸਿਆ ਕਿ ਉਹ ਪੱਕੇ ਤੌਰ 'ਤੇ ਕੁਝ ਨਹੀਂ ਕਹਿ ਸਕਦੇ ਕਿਉਂਕਿ ਉਹਨਾਂ ਦੇ ਘਰ ਤਾਂ ਹੁਣ ਤੱਕ ਵੀ ਪੁਲਿਸ ਵਾਲੇ ਦੀਪੇ ਦਾ ਥਹੁ ਟਿਕਾਣਾ ਪੁੱਛਣ ਅਤੇ ਉਸਨੂੰ ਲੱਭਣ ਲਈ ਸਾਨੂੰ ਤੰਗ ਪ੍ਰੇਸ਼ਾਨ ਕਰਦੇ ਰਹਿੰਦੇ ਹਨ। ਸਾਨੂੰ ਤਾਂ ਬੱਸ ਉਦੋਂ ਹੀ ਇਹ ਗੱਲ ਮੰਨਣੀ ਪਈ ਜਦੋਂ ਬੱਚੇ ਨੇ ਕਿਹਾ ਕਿ ਮੈਂ "ਦੀਪਾ" ਹਾਂ - ਇਸਤੋਂ ਵਧ ਹੋਰ ਕੋਈ ਸਬੂਤ ਸਾਡੇ ਕੋਲ ਨਹੀਂ ਹੈ। ਉਹ ਤੁਹਾਡੇ ਘਰੋਂ ਕਿਹੜੇ ਸਾਲ ਜਾਂ ਸੰਨ ਨੂੰ ਅਖੀਰਲੀ ਵਾਰ ਗਿਆ ਸੀ ਦੇ ਜਵਾਬ ਵਿਚ ਦੀਪੇ ਦੇ ਮਾਤਾ ਜੀ ਨੇ ਯਾਦ ਕਰਦਿਆਂ ਦੱਸਿਆ ਕਿ "ਮੈਨੂੰ ਪੱਕਾ ਚੇਤਾ ਹੈ ਅਤੇ ਇਹ ਤਰੀਖ ਮੈਂ ਸਾਰੀ ਉਮਰ ਭੁੱਲ ਨਹੀਂ ਸਕਦੀ ਕਿ ਸਾਨੂੰ ਉਸ ਬਾਰੇ 25 ਜਨਵਰੀ 1993 ਤੱਕ ਤਾਂ ਪਤਾ ਸੀ - ਪ੍ਰੰਤੂ ਉਸਤੋਂ ਪਿੱਛੋਂ ਸਾਨੂੰ ਉਸ ਬਾਰੇ ਕੋਈ ਜਾਣਕਾਰੀ ਨਹੀਂ ਹੈ।"- ਇਹ ਨੁਕਤਾ ਵੀ ਬਹੁਤ ਮਹੱਤਵਪੂਰਨ ਸੀ ਕਿਉਂਕਿ ਜਰਨੈਲ ਸਿੰਘ ਦੀਪੇ ਨੂੰ 1991 ਵਿਚ ਰਾਜੀ ਭੈਣ ਕੋਲੋਂ ਆਉਂਦੇ ਹੋਏ ਨੂੰ ਫੜੇ ਜਾਣ ਵਾਲੇ ਦਿਨ ਭੇੜ ਵਜੇ ਹੀ ਮਾਰਨ ਵਾਲੀ ਕਹਾਣੀ ਪ੍ਰਚਲਿਤ ਕਰ ਰਿਹਾ ਹੈ - ਜਦੋਂ ਕਿ ਮਾਤਾ ਅਨੁਸਾਰ ਉਸਤੋਂ ਦੋ ਸਾਲ ਪਿੱਛੋਂ ਵੀ ਉਹਨਾਂ ਨੂੰ ਉਸਦਾ ਸੁੱਖ ਸੁਨੇਹਾ ਪਹੁੰਚਦਾ ਰਿਹਾ ਸੀ।

ਇੰਦਰਜੀਤ ਵੱਲੋਂ ਦੱਸੇ ਉਹਨਾਂ ਦੇ ਘਰ ਵਿਚ ਇਕ ਕੱਚਾ ਕੋਠਾ ਹੋਣ ਵਾਲੀ ਗੱਲ ਵੀ ਗਲਤ ਸਾਬਤ ਹੋਈ ਕਿਉਂਕਿ ਸ੍. ਮਹਿੰਦਰ ਸਿੰਘ ਹੁਰਾਂ ਦਾ ਜੋ ਘਰ ਇਸ ਵੇਲੇ ਹੈ ਉਹ ਬਹੁਤ ਦੇਰ ਤੋਂ ਹੀ ਇਸੇ ਤਰ੍ਹਾਂ ਚਲਿਆ ਆ ਰਿਹਾ ਹੈ ਅਤੇ ਉਹ ਪੱਕੇ ਕਮਰਿਆਂ ਵਾਲਾ ਸਾਫ ਸੁਥਰਾ ਘਰ ਹੈ। ਜਦ ਇਸ ਟੀਮ ਨੇ ਸ੍. ਮਹਿੰਦਰ ਸਿੰਘ ਅਤੇ ਉਸਦੇ ਪਰਿਵਾਰ ਨੂੰ ਆਸਲ-ਉਤਾੜ ਵਾਲੇ ਬੱਚੇ ਨਾਲ ਕੀਤੀ ਗਈ ਗੱਲਬਾਤ ਅਤੇ ਉਸਦੇ ਦਾਦੇ ਵੱਲੋਂ ਛੱਡੇ ਤੋਤਕੜਿਆਂ ਬਾਰੇ ਦੱਸਿਆਂ ਤਾਂ ਦੀਪੇ ਦੇ ਭਰਾ ਰਵਿੰਦਰ ਸਿੰਘ ਅਤੇ ਚਾਚੇ ਅਮਰਜੀਤ ਸਿੰਘ ਨੇ ਇਸ ਸਾਰੀ ਕਹਾਣੀ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ, ਪ੍ਰੰਤੂ ਦੀਪੇ ਦੀ ਮਾਤਾ ਅਤੇ ਪਿਤਾ ਅਜੇ ਤੱਕ ਭੰਬਲਭੂਸੇ ਵਾਲੀ ਹਾਲਤ ਵਿਚ ਸਨ|

ਉਪਰੋਕਤ ਸਾਰੀ ਪੜਤਾਲ ਤੋਂ ਪਿੱਛੋਂ ਪੜਤਾਲੀਆ ਟੀਮ ਇਸ ਸਿੱਟੇ 'ਤੇ ਪਹੁੰਚੇ ਕਿ ਇਸ ਸਾਰੀ ਕਹਾਣੀ ਘੜਨ ਪਿੱਛੇ ਆਸਲ-ਉਤਾੜ ਵਾਲੇ ਜਰਨੈਲ ਸਿੰਘ ਦਾ ਦਿਮਾਗ ਕੰਮ ਕਰਦਾ ਹੈ ਜੋ ਮਹਿੰਦਰ ਸਿੰਘ ਹੁਰਾਂ ਦੇ ਪਰਿਵਾਰ ਦੀ ਧਾਰਮਿਕ ਬਿਰਤੀ, ਪੁੱਤਰ ਮੋਹ ਅਤੇ ਉਹਨਾਂ ਦੇ ਭੋਲੇ ਭਾਲੇ ਸੁਭਾਅ ਦਾ ਨਜ਼ਾਇਜ਼ ਫਾਇਦਾ ਉਠਾਕੇ ਇਹ ਸਾਰਾ ਕੂੜ ਪ੍ਰਚਾਰ ਕਰ ਰਿਹਾ ਹੈ ਅਤੇ ਲੋਕਾਂ ਨੂੰ ਅੰਧਵਿਸ਼ਵਾਸ਼ ਅਤੇ ਵਹਿਮਾਂ ਭਰਮਾਂ 'ਚ ਪਾਉਣ ਲਈ ਅਤੇ ਆਪਣੀ ਨਿੱਜੀ ਮੁਫਾਦ ਦੀ ਪੂਰਤੀ ਲਈ ਕੂੜ ਦੀ ਇਕ ਹੋਰ ਦੂਕਾਨ ਸਥਾਪਿਤ ਕਰਨੀ ਚਾਹੁੰਦਾ ਹੈ। ਇੱਥੇ ਇਕ ਸੁਆਲ ਹੋਰ ਵੀ ਖੜਾ ਹੁੰਦਾ ਹੈ ਕਿ ਜਿਹੜਾ ਬੱਚਾ ਆਪਣੇ ਆਪਨੂੰ ਖਤਰਨਾਕ ਖਾੜਕੂ ਦੇ ਤੌਰ 'ਤੇ ਪੇਸ਼ ਕਰਕੇ, ਗਿਆਰਾਂ ਸੌ ਬੇਗੁਨਾਹ ਲੋਕਾਂ ਦਾ ਕਾਤਲ ਦੱਸਕੇ ਹੁਣ ਇੰਦਰਜੀਤ ਦੇ ਰੂਪ 'ਚ ਫਿਰ ਜੀਵਤ ਹੈ - ਦੇ ਕੋਲੋਂ ਹੋਰ ਪੁੱਛ ਗਿੱਛ ਕਰਨ ਲਈ ਜੇਕਰ ਪੁਲਿਸ, ਪ੍ਰਸ਼ਾਸ਼ਨ ਹਰਕਤ ਵਿਚ ਆ ਜਾਵੇ ਤਾਂ ਇਸ ਕਹਾਣੀ ਦਾ ਘਾੜ੍ਹਾ, ਆਪਣੀ ਹੀ ਬੁਣੇ ਜਾਲ ਵਿਚ ਕੀ ਆਪ ਹੀ ਨਹੀਂ ਫਸ ਜਾਵੇਗਾ?

*ਮਾ: ਬਲਬੀਰ ਪਰਵਾਨਾ,*
*ਚੋਹਲਾ ਸਾਹਿਬ (ਅੰਮ੍ਰਿਤਸਰ)*



# ਅੱਜ ਦੇ ਮਨੁੱਖ ਦੀ ਮੁੱਖ ਸਮੱਸਿਆ : ਮਾਨਸਿਕ ਤਣਾਅ

*ਸੁਖਮੰਦਰ ਸਿੰਘ ਤੂਰ*

ਅੱਜ ਮਨੁੱਖ ਦੀਆਂ ਲੋੜਾਂ ਦਾ ਕੋਈ ਅੰਤ ਨਹੀਂ ਹੈ ਤੇ ਹਰ ਚੀਜ਼ ਦੀ ਪ੍ਰਾਪਤੀ ਲਈ ਸੰਘਰਸ਼ ਕਰਨਾ ਪੈਂਦਾ ਹੈ। ਇਕ ਚੀਜ਼, ਫਿਰ ਦੂਜੀ ਤੇ ਫਿਰ ਤੀਜੀ ਚੀਜ਼ ਪ੍ਰਾਪਤ ਕਰਨ ਦੀ ਖਾਤਰ ਲੋਕ ਪ੍ਰੇਸ਼ਾਨ ਹੋ ਜਾਂਦੇ ਹਨ ਤੇ ਕੁਦਰਤੀ ਗੱਲ ਹੈ ਕਿ ਦਿਮਾਗ ਉਲਝੇਗਾ। ਖਾਸ ਤੌਰ 'ਤੇ ਅੱਜ ਕੱਲ ਲੋਕੀਂ ਆਪਣੇ ਤੋਂ ਵੱਡੇ ਲੋਕਾਂ ਨੂੰ ਵੇਖ ਕੇ ਉਸੇ ਤਰ੍ਹਾਂ ਦਾ ਬਨਣ ਦੀ ਕੋਸ਼ਿਸ਼ ਕਰਦੇ ਹਨ ਤੇ ਉਨ੍ਹਾਂ ਦੇ ਦਿਲ ਦਿਮਾਗ 'ਤੇ ਲਗਾਤਾਰ ਤਣਾਅ ਬਣਿਆ ਰਹਿੰਦਾ ਹੈ ਤੇ ਜੇਕਰ ਉਸ ਨੂੰ ਕੁਝ ਵੀ ਪ੍ਰਾਪਤ ਨਾ ਹੋਵੇ ਤਾਂ ਉਹ ਹੀਣ-ਭਾਵਨਾ ਨਾਲ ਭਰ ਜਾਂਦਾ ਹੈ ਤੇ ਜ਼ਿੰਦਗੀ ਤੋਂ ਨਿਰਾਸ਼ ਹੋ ਕੇ ਮੌਤ ਨੂੰ ਮੰਗਦਾ ਹੈ ਤੇ ਆਤਮ-ਹੱਤਿਆ ਵਰਗਾ ਕਦਮ ਵੀ ਚੁੱਕ ਲੈਂਦਾ ਹੈ। ਇਸ ਤਰ੍ਹਾਂ ਤੁਸੀਂ ਦੇਖੋ ਕਿ ਕੁਝ ਮਿਲੇ ਜਾਂ ਨਾ ਮਿਲੇ ਦੋਹਾਂ ਹੀ ਹਾਲਤਾਂ ਵਿਚ ਮਨੁੱਖ ਚਿੰਤਾ ਨਾਲ ਹੀ ਘਿਰਿਆ ਰਹਿੰਦਾ ਹੈ ਤੇ ਇਹ ਹੀ ਫਿਕਰ ਮਾਨਸਿਕ ਰੋਗਾਂ ਦਾ ਕਾਰਨ ਬਣਦੇ ਹਨ।

ਜਦੋਂ ਮਨੁੱਖ ਨੂੰ ਲੱਖ ਹੱਥ ਪੈਰ ਮਾਰਨ 'ਤੇ ਵੀ ਕੁਝ ਹਾਸਲ ਨਹੀਂ ਹੁੰਦਾ ਤੇ ਉਹ ਜਿਸ ਤਣਾਅ ਦਾ ਸ਼ਿਕਾਰ ਹੁੰਦਾ ਹੈ ਉਸਨੂੰ 'ਨੇਗੇਟਿਵ ਟੈਨਸ਼ਨ' ਆਖਦੇ ਹਨ। ਇਸ ਤਰ੍ਹਾਂ ਦੀ ਟੈਨਸ਼ਨ ਦੇ ਕਈ ਕਾਰਨ ਹੋਰ ਵੀ ਹਨ ਜੋ ਅੱਜ ਕੱਲ੍ਹ ਸਮਾਜ 'ਚ ਆਮ ਹਨ। ਜਿਵੇਂ ਕਿਸੇ ਤੋਂ ਈਰਖਾ ਕਰਨਾ, ਨਫਰਤ ਦੀ ਭਾਵਨਾ, ਸ਼ੱਕ ਹੋਣਾ, ਗੁੱਸਾ ਆਉਣਾ, ਝੂਠੀਆਂ ਉਡੀਕਾਂ ਲਾ ਲੈਣੀਆਂ ਅਤੇ ਬਦਲਾ ਲੈਣ ਦੀ ਭਾਵਨਾ ਆਦਿ। ਇਹ ਟੈਨਸ਼ਨ ਸਿਹਤ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੀ ਹੈ। ਇਸ ਵਜੋਂ ਸਰੀਰ 'ਚ ਏਸੀਡਿਟੀ ਹੋ ਜਾਂਦੀ ਹੈ, ਬਲੱਡ ਪ੍ਰੈਸ਼ਰ ਵਧ ਜਾਂਦਾ ਹੈ ਤੇ ਦਿਲ ਦੀ ਧੜਕਣ ਵਧਦੀ ਹੈ, ਕਿਉਂਕਿ ਤਣਾਅ ਦਾ ਸਾਡੇ ਸਰੀਰ ਅਤੇ ਦਿਮਾਗ ਦੋਹਾਂ ਨਾਲ ਹੀ ਗਹਿਰਾ ਸਬੰਧ ਹੈ|

ਹਾਂ, ਕੰਮ ਜਾਂ ਨੌਕਰੀ ਦਾ ਤਣਾਅ ਜਿਸ ਤੋਂ ਮਨੁੱਖ ਨੂੰ ਪੈਸਾ, ਇੱਜ਼ਤ, ਸ਼ੋਹਰਤ, ਤਰੱਕੀ ਹਾਸਲ ਹੋ ਰਹੀ ਹੈ, ਆਦਿ ਸੰਘਰਸ਼ ਕਰਕੇ ਹੀ ਹਾਸਲ ਹੁੰਦਾ ਹੈ ਤੇ ਇਹ ਤਣਾਅ ਮਾੜਾ ਨਹੀਂ ਕਿਉਂਕਿ ਪ੍ਰਾਪਤੀ ਮਗਰੋਂ ਮਨੁੱਖ ਖੁਸ਼ ਹੋ ਜਾਂਦਾ ਹੈ, ਉਹ ਆਪਣੇ ਆਪ ਨੂੰ ਸੁਖਾਵਾਂ ਤੇ ਖੁਸ਼ ਮਹਿਸੂਸ ਕਰਦਾ ਹੈ, ਉਸ ਦੀ ਸਿਹਤ ਵੀ ਠੀਕ ਹੋ ਜਾਂਦੀ ਹੈ ਤੇ ਤਣਾਅ ਆਪੇ ਘਟ ਜਾਂਦਾ ਹੈ।

ਪਰ ਫਾਲਤੂ ਦੇ ਤਣਾਅ ਵੀ ਅਸੀਂ ਜ਼ਿੰਦਗੀ 'ਚ ਬਹੁਤ ਪਾਲ ਰੱਖੇ ਹਨ। ਘਰ 'ਚ ਔਰਤਾਂ, ਦਰਾਣੀ-ਜਠਾਣੀ ਤੋਂ ਈਰਖਾ ਕਰਕੇ, ਸੱਸ-ਸਹੁਰੇ ਨਾਲ ਵਿਗਾੜ ਕੇ ਬਾਹਰ ਸੁਖ ਲਭਦੀਆਂ ਹਨ, ਗੁਆਂਢਣਾਂ, ਸਹੇਲੀਆਂ ਜਾਂ ਦੂਰ ਦੇ ਜਾਣ-ਪਛਾਣ ਦਿਆਂ ਨਾਲ ਉਹ ਖੁਸ਼ ਰਹਿੰਦੀਆਂ ਹਨ ਪਰ ਘਰ ਤਾਂ ਉਹੀ ਹੈ ਨਾ, ਫਿਰ ਤਣਾਅ। ਪਤੀ ਕੋਲੋਂ ਪ੍ਰੇਸ਼ਾਨ ਔਰਤਾਂ ਵੀ ਤਣਾਅ ਦੇ ਘੇਰੇ 'ਚ ਰਹਿੰਦੀਆਂ। ਇਸ ਤਰ੍ਹਾਂ ਨਿੱਜੀ ਗੱਲਾਂ ਵੀ ਤਣਾਅ ਦਾ ਕਾਰਨ ਬਣਦੀਆਂ ਹਨ। ਫਿਰ ਰਹਿਣੀ-ਬਹਿਣੀ ਦੇ ਤਰੀਕੇ ਗਲਤ ਹੋਣਾ ਤੇ ਕੰਮਾਂ ਨੂੰ ਜ਼ਿੰਮੇਵਾਰੀ ਨਾਲ ਨਾ ਨਿਭਾਉਣਾ ਵੀ ਆਖਰ ਤਣਾਅ ਨੂੰ ਹੀ ਜਨਮ ਦਿੰਦੇ ਹਨ।

ਔਰਤਾਂ-ਮਰਦ ਦਫਤਰਾਂ 'ਚ ਇਕੱਠੇ ਹੀ ਕੰਮ ਕਰਦੇ ਹਨ। ਸਮੱਸਿਆਵਾਂ ਇੱਥੇ ਵੀ ਹਨ। ਆਫਿਸ 'ਚ ਇਕੋ ਜਿਹਾ ਕੰਮ ਕਰਨ ਵਾਲੇ ਦੋ ਸਾਥੀ ਆਪਣੇ ਨੂੰ ਚੰਗਾ ਕਾਮਾ ਕਰਨ ਲਈ ਸਾਬਤ ਕਰਨ ਲਈ ਕਈ ਕੋਸ਼ਿਸ਼ਾਂ ਕਰਦੇ ਹਨ ਤੇ ਇਹ ਕੋਸ਼ਿਸ਼ਾਂ ਆਮ ਤੌਰ 'ਤੇ ਇਕ ਦੂਜੇ ਨੂੰ ਨੀਵਾਂ ਕਰਨ ਵਾਲੀਆਂ ਹੀ ਹੁੰਦੀਆਂ ਹਨ। ਕਈ ਵਾਰੀ ਤਾਂ ਇਹ ਤਣਾਅ ਇੰਨਾ ਵਧ ਜਾਂਦਾ ਹੈ ਕਿ ਘਰ ਬੈਠੇ ਵੀ ਮਨੁੱਖ ਦਫਤਰ ਦੀਆਂ ਗੱਲਾਂ ਹੀ ਵਿਚਾਰਦਾ ਰਹਿੰਦਾ ਹੈ। ਫਿਰ ਦਫਤਰ 'ਚ ਵੱਡੇ ਅਫਸਰ, ਆਪਣੇ ਤੋਂ ਥੱਲੇ ਕੰਮ ਕਰਨ ਵਾਲਿਆਂ ਨੂੰ ਤੰਗ ਕਰਦੇ ਰਹਿੰਦੇ ਹਨ, ਕੰਮ ਦਾ ਜ਼ੋਰ ਤੇ ਉਤੋਂ ਪ੍ਰੇਸ਼ਾਨੀ ਦੋਵੇਂ ਰਲਕੇ ਬੰਦੇ ਦਾ ਦਿਮਾਗ ਚਕਰਾ ਦਿੰਦੇ ਹਨ। ਇਸ ਤਰ੍ਹਾਂ ਮਿੱਤਰਤਾ ਵਾਲਾ ਵਿਹਾਰ ਨਾ ਹੋਣਾ ਤਣਾਅ ਨੂੰ ਜਨਮ ਦਿੰਦਾ ਹੈ।

ਇਸ ਤੋਂ ਇਲਾਵਾ ਵੀ ਮਨੁੱਖ ਦੀਆਂ ਮੁਸ਼ਕਿਲਾਂ ਹੁੰਦੀਆਂ ਹਨ। ਕੋਈ ਆਪਣੇ ਪਰਿਵਾਰ ਤੋਂ ਦੂਰ ਇਕੱਲਾ ਰਹਿ ਰਿਹਾ ਹੈ ਜਾਂ ਫਿਰ ਇਕੱਲਾ ਨਾ ਵੀ ਹੋਵੇ ਪਰਿਵਾਰ 'ਚ ਰਹਿੰਦੇ ਹੋਏ ਵੀ ਘਰਦਿਆਂ ਨਾਲ ਸਬੰਧ ਮਿੱਠੇ ਨਾ ਹੋਣਾ, ਪਤੀ-ਪਤਨੀ 'ਚ ਨਾ ਬਣਦੀ ਹੋਵੇ। ਇਹ ਗੱਲਾਂ ਤਣਾਅ ਦਾ ਬਹੁਤ ਵੱਡਾ ਕਾਰਨ ਹੁੰਦੀਆਂ ਹਨ। ਮਨੁੱਖ ਅੰਦਰ ਚੱਲ ਰਹੀ ਇਸ ਤਣਾਅ ਦੀ ਤੇਜ਼ ਰਫਤਾਰ ਉਸ ਨੂੰ ਬਿਮਾਰ ਕਰ ਦਿੰਦੀ ਹੈ।

ਜਦੋਂ ਮਾਨਸਿਕ ਬੀਮਾਰੀ ਲੱਗ ਹੀ ਜਾਵੇ ਤਾਂ ਮਨੋਰੋਗ ਡਾਕਟਰ ਤੋਂ ਸਲਾਹ ਲਈ ਜਾਂਦੀ ਹੈ, ਉਹ ਰੋਗੀ ਨੂੰ ਸਮਝਾਉਂਦੇ ਵੀ ਹਨ, ਦੁਆਈਆਂ ਵੀ ਦਿੰਦੇ ਹਨ ਤੇ ਜੇ ਰੋਗ ਬਹੁਤ ਗੰਭੀਰ ਹੋ ਗਿਆ ਹੋਵੇ ਤਾਂ ਬਿਜਲੀ ਦੇ ਝਟਕੇ ਲਾਏ ਜਾਂਦੇ ਹਨ। ਪਰ ਇਹ ਇਲਾਜ ਬਹੁਤ ਵਧੀਆ ਨਹੀਂ ਹਨ। ਡਾਕਟਰ ਦਾ ਸਮਝਾਉਣਾ ਤਾਂ ਕਿਸੇ ਹੱਦ ਤਾਂਈਂ ਠੀਕ ਹੈ ਪਰ ਦੁਆਈਆਂ ਤੇ ਬਿਜਲੀ ਲਾਉਣਾ ਬਹੁਤ ਮਾੜੇ ਹਨ। ਇਸ ਦਾ ਅਸਲ ਇਲਾਜ ਤਾਂ ਪਿਆਰ ਤੇ ਸ਼ਾਂਤੀ ਹੈ। ਕਿੰਨੀਆਂ ਵੀ ਉਲਝਣਾਂ ਹੋਣ ਜੇ ਘਰ 'ਚ ਸਭ ਪਿਆਰ ਨਾਲ ਰਹਿੰਦੇ ਹੋਣ, ਆਰਾਮ ਨਾਲ ਸਮੱਸਿਆ ਦਾ ਹੱਲ ਕੱਢਦੇ ਹੋਣ ਤਾਂ ਕਾਫੀ ਹੱਦ ਤਕ ਮਾਨਸਿਕ ਤਣਾਅ 'ਤੇ ਕਾਬੂ ਪਾਇਆ ਜਾ ਸਕਦਾ ਹੈ ਕਿਉਂਕਿ ਪਿਆਰ ਇਕ ਵੱਡੀ ਤਾਕਤ ਹੈ।

*ਪਿੰਡ ਤੇ ਡਾਕ: ਘੋਸਾ ਪਾਂਡੇ, ਜ਼ਿਲਾ ਮੋਗਾ*

---

ਬਰਗਾੜੀ ਇਕਾਈ ਨੂੰ ਸਹਾਇਤਾ

ਜਗਮੇਲ ਸਿੰਘ, ਪਿੰਡ ਕੋਠੇ ਗੱਜਣ ਸਿੰਘ (ਕੋਟ ਭਾਈ ਦੇ)
(ਆਪਣੇ ਲੜਕੇ ਦੇ ਵਿਆਹ ਦੀ ਖੁਸ਼ੀ 'ਚ) 500 ਰੁਪਏ

✤ ✤ ✤ ✤ ✤

# ਇਸਤਰੀ ਸੁਰੱਖਿਆ ਅਤੇ ਮੌਜੂਦਾ ਪ੍ਰਬੰਧ

*ਬਲਵਿੰਦਰ ਬਰਨਾਲਾ*

ਇਤਹਾਸ ਦੀਆਂ ਕਿਤਾਬਾਂ 'ਤੇ ਨਿਗ੍ਹਾ ਮਾਰੀਏ ਤਾਂ ਇਹ ਕੇਵਲ ਮਰਦਾਂ ਦਾ ਇਤਹਾਸ ਹੀ ਹੋ ਨਿਬੜਦਾ ਹੈ। ਆਦਿ ਮਾਨਵ ਨੂੰ ਛੱਡਕੇ ਯੁਗਾਂ ਯੁਗਾਤਰਾਂ ਤੋਂ ਇਸਤਰੀ ਮਰਦ ਦੇ ਜੂਲੇ ਹੇਠ ਹੀ ਵਿਚਰਦੀ ਆ ਰਹੀ ਹੈ। ਅੱਜ ਦਾ ਅਧੁਨਿਕ ਸਮਾਜ ਵੀ ਅਜੇ ਇਸਤਰੀ ਨੂੰ ਅਜ਼ਾਦੀ ਦੇਣ ਤੋਂ ਕੋਹਾਂ ਦੂਰ ਹੈ। ਭਾਰਤੀ ਨਾਰੀ ਯੂਰਪੀਅਨ ਨਾਰੀ ਦੇ ਮੁਕਾਬਲੇ ਅਜੇ ਬਹੁਤ ਸਾਰੇ ਅਧਿਕਾਰਾਂ ਤੋਂ ਬਾਂਝੀ ਹੈ।

ਪਰ ਸੁਆਲ ਤਾਂ ਇਹ ਹੈ ਕਿ ਮਰਦ ਕਦੋਂ ਅਤੇ ਕਿੰਨਾਂ ਕਾਰਨਾਂ ਕਰਕੇ ਇਸਤਰੀ ਜਾਤੀ ਉਪਰ ਆਪਣਾ ਗਲਬਾ ਪਾਉਣ ਵਿਚ ਸਫਲ ਹੋਇਆ ਹੈ। ਇਸਤਰੀ ਜਾਤੀ ਵਿਚ ਉਹ ਕਿਹੜੀਆਂ ਕਮਜ਼ੋਰੀਆਂ ਹਨ ਜਿੰਨਾਂ ਕਾਰਨ ਉਹ ਇਸ ਗਲਬੇ ਤੋਂ ਇਸ ਆਧੁਨਿਕ ਸਮਾਜ ਵਿਚ ਵੀ ਨਜ਼ਾਤ ਪਾਉਣ ਤੋਂ ਅਸਮਰਥ ਹੈ। ਮਰਦ ਅੰਦਰ ਉਹ ਕਿਹੜੀਆਂ ਵਿਸ਼ੇਸ਼ਤਾਂਵਾਂ ਹਨ ਜਿੰਨ੍ਹਾਂ ਕਾਰਨ ਉਹ ਇਸਤਰੀ ਨੂੰ ਹਮੇਸ਼ਾ ਇਕ ਕਦਮ ਪਿਛੇ ਹੀ ਰੱਖਣ ਵਿਚ ਕਾਮਯਾਬ ਹੋਇਆ ਹੈ। ਜਦ ਤੱਕ ਇਸ ਸਾਰੇ ਕੁਝ ਦੀ ਤਹਿ ਤੱਕ ਅਸੀਂ ਆਪਣੀ ਸਮਝ ਅਤੇ ਸਮਰਥਾ ਨਹੀਂ ਲਿਜਾਵਾਂਗੇ ਅਸੀਂ ਇਸਤਰੀ ਦੀ ਸੁਰੱਖਿਆ ਦੇ ਸੁਆਲ ਨੂੰ ਪੂਰੇ ਇਨਸਾਫ ਨਾਲ ਨਹੀਂ ਨਜਿੱਠ ਸਕਾਂਗੇ।

ਆਦਿ ਮਾਨਵ ਦਾ ਇਤਿਹਾਸ ਕੇਵਲ ਜੰਗਲਾਂ ਦੇ ਇਕ ਫਿਰਤੂ ਮਾਨਵ ਦਾ ਇਤਿਹਾਸ ਹੈ। ਇਹ ਇਤਿਹਾਸ ਅਣਵਿਕਸਤ ਦਿਮਾਗੀ ਮਾਨਵ ਦਾ ਇਤਿਹਾਸ ਹੈ। ਇਸ ਯੁਗ ਦੀ ਇਸਤਰੀ ਮਰਦ ਦੇ ਮੁਕਾਬਲੇ ਬਰਾਬਰ ਦੇ ਅਧਿਕਾਰ ਮਾਣਦੀ ਸੀ। ਇਸ ਪਿੱਛੇ ਸਭ ਤੋਂ ਵੱਡਾ ਤੱਥ ਇਹ ਸਮਝ ਵਿਚ ਆਉਂਦਾ ਹੈ ਕਿ ਅਜੇ ਕਾਰੋਬਾਰੀ ਜ਼ਿੰਦਗੀ ਦਾ ਵਿਕਾਸ ਨਹੀਂ ਸੀ ਹੋ ਸਕਿਆ। ਇਸਤਰੀ, ਮਰਦ ਨੂੰ ਆਪਣੀ ਰੋਜ਼ਾਨਾ ਦੀ ਖੁਰਾਕ ਦੀ ਬਰਾਬਰ ਭਾਲ ਕਰਨੀ ਪੈਂਦੀ ਸੀ। ਮਾਰੇ ਗਏ ਸ਼ਿਕਾਰ ਵਿਚ ਇਸਤਰੀ ਮਰਦ ਦੇ ਬਰਾਬਰ ਹੱਕਦਾਰ ਇਸ ਕਰਕੇ ਸੀ ਕਿ ਉਹ ਇਸ ਵਿਚ ਸੰਘਰਸ਼ ਕਰਦਿਆਂ ਬਰਾਬਰ ਦੀ ਭਾਈਵਾਲ ਸੀ। ਸੈਕਸ ਸਮੱਸਿਆਵਾਂ ਨਹੀਂ ਸਨ। ਇਸਤਰੀ-ਮਰਦ ਆਪਣੇ ਮਨਮਰਜ਼ੀ ਦੇ ਰਿਸ਼ਤੇ ਸਥਾਪਤ ਕਰਨ ਵਿਚ ਪੂਰਨ ਅਜ਼ਾਦ ਸਨ। ਜੋ ਇਸਤਰੀ ਬੱਚੇ ਪੈਦਾ ਕਰਦੀ ਸੀ ਤਾਂ ਮਰਦ ਉਹਨਾਂ ਦੇ ਪਾਲਣ ਪੋਸਣ ਲਈ ਬਰਾਬਰ ਦੀ ਭੂਮਿਕਾ ਨਿਭਾਉਂਦਾ ਸੀ। ਲਿੰਗ ਦੇ ਆਧਾਰ ਤੇ ਵਿਤਕਰੇ ਦੀ ਪੂਰਨ ਅਣਹੋਂਦ ਸੀ।

ਪਰੰਤੂ ਜਦੋਂ ਤੋਂ ਮਨੁੱਖ ਨੇ ਕਬੀਲਿਆਂ ਵਿਚ ਜੁਟ ਬਣਾਕੇ ਜਿਉਣਾ ਆਰੰਭ ਕੀਤਾ ਉਸ ਸਮੇਂ ਤੋਂ ਇਸਤਰੀ ਦੇ ਅਧਿਕਾਰਾਂ ਵਿਚ ਉਤਰਾਅ ਚੜ੍ਹਾਅ ਦਾ ਸਿਲਸਲਾ ਸ਼ੁਰੂ ਹੋ ਗਿਆ। ਕਬੀਲਿਆਂ ਦੀਆਂ ਆਪਸੀ ਲੜਾਈਆਂ ਜਿਹੜੀਆਂ ਚੌਧਰ ਸਥਾਪਤੀ ਲਈ ਸਨ ਜਾਂ ਫਿਰ ਕਿਸੇ ਖਾਸ ਉਪਜਾਊ ਜ਼ਮੀਨ ਤੇ ਸਥਾਈ ਕਬਜ਼ੇ ਲਈ ਲਗਾਤਾਰ ਹੁੰਦੀਆਂ ਰਹਿੰਦੀਆਂ, ਵਿਚ ਮਰਦਾਂ ਦਾ ਵਿਸ਼ੇਸ਼ ਯੋਗਦਾਨ ਹੁੰਦਾ। ਜਿਥੇ ਔਰਤਾਂ ਮਗਰ ਘਰੇਲੂ ਆਰਥਿਕਤਾ ਤੇ ਕੰਟਰੋਲ ਕਰਦੀਆਂ ਉਥੇ ਮਰਦ ਜੰਗਾਂ ਵਿਚ ਭਾਗ ਲੈਂਦੇ। ਔਰਤ ਦਾ ਘਰੇਲੂ ਉਤਪਾਦਨ ਅਤੇ ਆਰਥਿਕਤਾ ਉਪਰ ਪੂਰਨ ਕੰਟਰੋਲ ਹੋਣ ਕਰਕੇ ਅਜੇ ਵੀ ਉਹ ਭਾਰੀ ਅਧਿਕਾਰਾਂ ਦੀ ਅਜ਼ਾਦੀ ਮਾਨਣ ਦੇ ਸਮਰੱਥ ਸੀ ਅਤੇ ਮਰਦ ਉਸਦੇ ਪ੍ਰਭਾਵ ਨੂੰ ਕਬੂਲਦਾ ਸੀ। ਇਸਤਰੀ ਕਿਉਂਕਿ ਮਾਨਵੀ ਪਰੋਡਕਸ਼ਨ ਦਾ ਇਕੋ ਇਕ ਸਾਧਨ ਸੀ। ਵਧੇਰੇ ਮਰਦਾਂ ਦੇ ਕਬਾਇਲੀ ਜੰਗਾਂ ਵਿਚ ਫੌਤ ਹੋਣ ਕਾਰਨ ਇਸਤਰੀ ਉਪਰ ਵਧੇਰੇ ਪਰੋਡਕਸ਼ਨ ਕਰਨ ਦੀ ਅਹਿਮ ਜ਼ੁੰਮੇਵਾਰੀ ਸੀ। ਕਬੀਲੇ ਦੀ ਤਾਕਤ ਕਬੀਲੇ ਦੇ ਮੈਂਬਰਾਂ ਦੀ ਵਧ ਜਾਂ ਘੱਟ ਗਿਣਤੀ ਉਪਰ ਨਿਰਭਰ ਕਰਦੀ ਸੀ। ਸੋ ਇਸ ਤਾਕਤ ਨੂੰ ਬਣਾਈ ਰੱਖਣ ਲਈ ਔਰਤ ਉਪਰ ਇਕ ਤੋਂ ਵਧੇਰੇ ਮਰਦਾਂ ਨਾਲ ਜਿਨਸੀ ਸਬੰਧੀ ਬਣਾਉਣ ਉਪਰ ਵੀ ਕੋਈ ਇਤਰਾਜ਼ ਨਹੀਂ ਸੀ ਕੀਤਾ ਜਾਂਦਾ। ਵਧੇਰੇ ਬੱਚੇ ਪੈਦਾ ਕਰਨ ਵਾਲੀ ਇਸਤਰੀ ਦੂਸਰੀਆਂ ਇਸਤਰੀਆਂ ਤੋਂ ਵਧੇਰੇ ਅਧਿਕਾਰ ਮਾਣਦੀ ਸੀ। ਜਾਂ ਇਹ ਕਹਿ ਲਿਆ ਜਾਵੇ ਕਿ ਪੈਦਾਵਾਰੀ ਸ਼ਕਤੀਆਂ ਔਰਤ ਦੇ ਹੱਥ ਵਿਚ ਸਨ ਜਿਸ ਕਾਰਨ ਉਹ ਵਧੇਰੇ ਅਜ਼ਾਦ ਅਤੇ ਬੇਬਾਕ ਸੀ।

ਕਬਾਇਲੀ ਜੰਗਾਂ ਤੋਂ ਬਾਅਦ ਕਬੀਲਿਆਂ ਦੀ ਸਥਾਪਤੀ ਤਹਿ ਹੋ ਗਈ। ਉਹ ਆਪਦੀ ਤਾਕਤ ਦੇ ਬਲਬੂਤੇ ਉਪਜਾਊ ਖਿੱਤਿਆਂ ਉਪਰ ਸਥਾਈ ਰੂਪ ਵਿਚ ਕਾਬਜ਼ ਹੋ ਗਏ। ਸਮੇਂ ਦੇ ਨਾਲ ਇਹਨਾਂ ਕਬਜ਼ਿਆਂ ਨੂੰ ਸਥਾਈ ਮਾਨਤਾ ਮਿਲਦੀ ਗਈ। ਮਰਦ ਹੁਣ ਕਬਾਇਲੀ ਜੰਗਾਂ ਤੋਂ ਵਿਹਲੇ ਹੋ ਗਏ ਅਤੇ ਆਪਣੇ ਘਰਾਂ ਅੰਦਰ ਵਾਪਸ ਆਕੇ ਔਰਤ ਨਾਲ ਕਾਰੋਬਾਰਾਂ ਵਿਚ ਹੱਥ ਵਟਾਉਣ ਲੱਗੇ। ਕਿਉਂਕਿ ਔਰਤਾਂ ਨੂੰ ਵਧੇਰੇ ਬੱਚੇ ਜੰਮਣ ਕਾਰਨ ਲਗਾਤਾਰ ਕਮਜ਼ੋਰ ਹਾਲਤਾਂ ਵਿਚੋਂ ਗੁਜ਼ਰਨਾ ਪਿਆ ਸੋ ਭਾਰੀ ਤੇ ਦਿਮਾਗੀ ਦਬਾਲ ਵਾਲੇ ਵਧੇਰੇ ਕੰਮ ਮਰਦ ਨੂੰ ਆਪਣੇ ਸਿਰ ਲੈਣੇ ਪਏ, ਜਿੱਥੋਂ ਔਰਤ ਦੇ ਨਿਘਾਰ ਦੀ ਕਹਾਣੀ ਆਰੰਭ ਹੁੰਦੀ ਹੈ। ਔਰਤ ਪਾਸ ਕੇਵਲ ਬੱਚੇ ਪੈਦਾ ਕਰਨ ਦੀ ਪੈਦਾਵਾਰੀ ਸ਼ਕਤੀ ਹੀ ਰਹਿ ਗਈ। ਮਰਦ ਇਕ ਇਕ ਕਰਕੇ ਸਭ ਆਰਥਿਕ ਸਾਧਨਾਂ ਤੇ ਕਾਬਜ਼ ਹੁੰਦਾ ਗਿਆ। ਆਰਥਿਕਤਾ ਨਾਲ ਸਬੰਧਤ ਪੈਦਾਵਾਰੀ ਸ਼ਕਤੀਆਂ ਉਸ ਦੇ ਹੱਥ ਆਉਣ ਕਾਰਨ ਮਰਦ ਉਪਰ ਇਸਤਰੀ ਦੀ ਨਿਰਭਰਤਾ ਵਧਦੀ ਗਈ। ਪਿਤਾ-ਪੁਰਖੀ ਜਾਂ ਪਿਤਰੀ ਪ੍ਰਧਾਨ ਸਮਾਜ ਦੀਆਂ ਨੀਹਾਂ ਉਸਰਦੀਆਂ ਗਈਆਂ। ਇਸਤਰੀ ਦਾ ਸਮਾਜਿਕ ਦਾਇਰਾ ਸੀਮਤ ਹੁੰਦਾ ਗਿਆ। ਇਸਤਰੀ ਅਤੇ ਮਰਦ ਦੀ ਆਰਥਿਕ ਸਮਰਥਾ ਦੇ ਮਾਪ ਦੰਡ ਨੂੰ ਵੇਖਦਿਆਂ ਕੀਮਤ ਪੱਖੋਂ ਮਰਦ ਦਾ ਸਮਾਜਿਕ ਮੂਲ ਵਧੇਰੇ ਅੰਕਿਆ ਜਾਣ ਲੱਗਿਆ। ਲੜਾਈਆਂ ਦੇ ਘੱਟ ਹੋਣ ਕਾਰਨ ਅਤੇ ਸਥਾਈ ਸਥਾਪਤੀ ਕਾਰਨ ਹੁਣ ਵਧੇਰੇ ਬੰਦਿਆਂ ਦੀ ਲੋੜ ਪਹਿਲਾਂ ਵਾਂਗ ਨਾ ਰਹਿਣ ਕਾਰਨ ਹੁਣ ਇਸਤਰੀ ਦੀ ਮਾਨਵ-ਪਰੋਡਕਸ਼ਨ ਦੀ ਸ਼ਕਤੀ ਦੀ ਵੀ ਪਹਿਲਾਂ ਵਰਗੀ ਮਹੱਤਤਾ ਨਾ ਰਹੀ ਜਿਸ ਕਾਰਨ ਉਸ ਉਪਰ ਸੈਕਸ ਸਬੰਧੀ ਜ਼ਾਬਤੇ ਵੀ ਇਕ ਇਕ ਕਰਦੇ ਲਗਦੇ ਗਏ। ਇਹ ਮਾਨਵ ਦਾ ਪੱਥਰਯੁੱਗ ਚੋਂ ਧਾਤ ਯੁੱਗ ਵਿਚ ਪ੍ਰੀਵਰਤਤ ਹੋਣ ਦਾ ਯੁਗ ਸੀ।



ਸਪਸ਼ਟ ਹੈ ਕਿ ਜਿਉਂ ਜਿਉਂ ਔਰਤ ਦਾ ਪੈਦਾਵਾਰੀ ਸ਼ਕਤੀਆਂ ਉਪਰ ਕਬਜ਼ਾ ਖਾਰਜ ਹੁੰਦਾ ਗਿਆ ਤਿਉਂ ਤਿਉਂ ਮਰਦ ਵਧੇਰੇ ਪ੍ਰਭਾਵਸ਼ਾਲੀ ਸਾਬਤ ਹੁੰਦਾ ਗਿਆ। ਮਰਦ ਬੱਚੇ ਜੰਮਣ ਵਾਲੀ ਮਸ਼ੀਨ ਨਾ ਹੋਣ ਕਾਰਨ ਉਸ ਉਪਰ ਆਪਣੀਆਂ ਸਰੀਰਕ ਸ਼ਕਤੀਆਂ ਨੂੰ ਨੁਕਸਾਨ ਪਹੁੰਚਾਉਣ ਵਾਲਾ ਕੋਈ ਦਬਾਓ ਨਹੀਂ ਸੀ। ਔਰਤ ਵਾਰ ਵਾਰ ਜਾਪਿਆਂ ਵਿਚੋਂ ਗੁਜ਼ਰਦੀ ਸੀ ਜਿਸ ਕਾਰਨ ਸਰੀਰਕ ਪੱਖੋਂ ਉਸਨੂੰ ਵਾਰ ਵਾਰ ਕਮਜ਼ੋਰੀ ਦਾ ਸਾਹਮਣਾ ਕਰਨਾ ਪੈਂਦਾ ਅਤੇ ਸਰੀਰ ਦੀ ਮੁੜ ਸਥਾਪਤੀ ਵਾਸਤੇ ਉਸਨੂੰ ਵਾਰ ਵਾਰ ਜੂਝਣਾ ਪੈਂਦਾ। ਮਰਦ ਤੋਂ ਇਕ ਕਦਮ ਪਿੱਛੇ ਰਹਿਣ ਲਈ ਉਸਦੀ ਕੁਦਰਤੀ ਸਰੀਰਕ ਸਮਰੱਥਾ ਨੇ ਵੀ ਅਹਿਮ ਭੂਮਿਕਾ ਨਿਭਾਈ।

ਧਾਤ ਯੁਗ ਦੇ ਮਨੁੱਖ ਸਮੇਂ ਇਸਤਰੀ-ਮਰਦ ਦੇ ਅਧਿਕਾਰਾਂ ਵਿਚ ਬਹੁਤ ਵੱਡਾ ਅਸੰਤੁਲਨ ਪੈਦਾ ਹੋ ਗਿਆ ਸੀ। ਇਸਤਰੀ ਨੂੰ ਜਾਇਦਾਦ ਨਾਲ ਤੁਲਨਾ ਦਿੱਤੀ ਜਾਣ ਲੱਗੀ। ਮਹਾਂ-ਕਾਵਿ ਮਹਾਂਭਾਰਤ ਵਿਚ ਤਾਂ ਇਥੋਂ ਤੱਕ ਕਹਿ ਦਿੱਤਾ ਗਿਆ ਕਿ ਔਰਤ ਅਤੇ ਧਨ ਤਾਂ ਜਾਇਦਾਦ ਹਨ ਜਿੰਨ੍ਹਾਂ ਨੂੰ ਮੁਸ਼ਕਲ ਪੈਣ ਤੇ ਵਰਤਿਆ ਜਾ ਸਕਦਾ ਹੈ। ਸਪਸ਼ਟ ਹੈ ਕਿ ਔਰਤ ਹੁਣ ਵੇਚੇ ਅਤੇ ਖਰੀਦੇ ਜਾਣ ਵਾਲੀ ਵਸਤੂ ਬਣ ਗਈ। ਦਰੋਪਦੀ ਪਾਂਡਵਾਂ ਵਲੋਂ ਕੌਰਵਾਂ ਨੂੰ ਜੂਏ ਵਿਚ ਹਾਰ ਦਿੱਤੀ ਗਈ। ਮਾਧਵੀ ਦਾ ਹਸ਼ਰ ਵੀ ਦਰੋਪਦੀ ਵਰਗਾ ਹੋਇਆ।

ਇਥੋਂ ਤੱਕ ਮਹਾਂਭਾਰਤ ਦਾ ਭੀਸ਼ਮ ਪਿਤਾਮਾ ਔਰਤ ਬਾਰੇ ਕਹਿੰਦਾ ਹੈ, ਮਰਦ ਭਾਵ ਪਤੀ ਕਿਹੋ ਜਿਹਾ ਵੀ ਹੋਵੇ ਉਸਦਾ ਆਪਣੀ ਔਰਤ ਉਪਰ ਅਧਿਕਾਰ ਬਣਿਆ ਰਹੇਗਾ। ਇਹੋ ਕਾਰਨ ਸੀ ਕਿ ਨਿਪੁੰਸਕ ਪਾਂਡੂ ਆਪਣੀ ਇਸਤਰੀ ਦੀ ਪੈਦਾਵਾਰੀ ਸਮਰੱਥਾ ਉਪਰ ਮਾਲਕੀ ਦਾ ਅਧਿਕਾਰ ਰਖਦਾ ਸੀ। ਉਸਨੇ ਆਪਣੀ ਔਰਤ ਨੂੰ ਬੱਚੇ ਪੈਦਾ ਕਰਨ ਲਈ ਦੂਸਰੇ ਮਰਦ ਨਾਲ ਭੋਗ ਕਰਨ ਦਾ ਹੁਕਮ ਚਾੜ੍ਹਿਆ। ਉਹਨਾ ਬੱਚਿਆਂ ਉਪਰ ਅਧਿਕਾਰ ਪਾਂਡੂ ਦਾ ਹੀ ਸੀ।

ਭਾਰਤੀ ਸਮਾਜ ਅੰਦਰ ਅੱਜ ਵੀ ਇਹ ਪ੍ਰਭਾਵ ਵੇਖਣ ਨੂੰ ਮਿਲਦੇ ਹਨ। ਅੱਜ ਵੀ ਇਸਤਰੀਆਂ ਦੀ ਮੰਡੀ ਅਤੇ ਵੇਚੇ ਵੱਟੇ ਜਾਣ ਦੀਆਂ ਖਬਰਾਂ ਛਪਦੀਆਂ ਰਹਿੰਦੀਆਂ ਹਨ। ਬੰਗਾਲ, ਬਿਹਾਰ ਤੋਂ ਅੱਜ ਵੀ ਔਰਤਾਂ ਦੀ ਤਸਕਰੀ ਪੰਜਾਬ ਵੱਲ ਆਮ ਵੇਖਣ ਨੂੰ ਮਿਲਦੀ ਹੈ। ਅੱਜ ਵੀ ਮੁੰਡਿਆਂ ਨੂੰ ਜਨਮ ਦੇਣ ਵਾਲੀ ਭਾਰਤੀ ਔਰਤ ਕੁੜੀਆਂ ਨੂੰ ਜਨਮ ਦੇਣ ਵਾਲੀ ਔਰਤ ਨਾਲੋਂ ਵਧੇਰੇ ਅਧਿਕਾਰ ਮਾਣਦੀ ਹੈ ਅਤੇ ਵਧੇਰੇ ਸੁਰੱਖਿਅਤ ਹੈ।

ਇਕ ਤੱਥ ਹੋਰ ਵੀ ਨੋਟ ਕਰਨ ਵਾਲਾ ਹੈ ਕਿ ਜਦੋਂ ਅਸੀਂ ਦਰੋਪਦੀਆਂ, ਸੀਤਾਵਾਂ, ਸ਼ਕੁੰਤਲਾਵਾਂ, ਸਤੀ-ਸਵਿੱਤਰੀਆਂ ਉਪਰ ਮਾਣ ਦੀਆਂ ਗੱਲਾਂ ਕਰਦੇ ਹਾਂ ਤਾਂ ਇਹ ਗੱਲ ਭੁੱਲ ਜਾਂਦੇ ਹਾਂ ਕਿ ਇਹ ਔਰਤਾਂ ਸਮਾਜ ਦੀ ਕਿਸ ਪਰਤ ਦੀ ਪ੍ਰਤੀਨਿਧਤਾ ਕਰਦੀਆਂ ਹਨ। ਇਹ ਔਰਤਾਂ ਕੇਵਲ ਉਚ ਰਾਜਕੀ ਅਤੇ ਪ੍ਰਸ਼ਾਸ਼ਕੀ, ਧਾਰਮਿਕ ਉਚ ਸ਼੍ਰੇਣੀਆਂ ਦੀਆਂ ਪ੍ਰਤੀਨਿਧ ਹਨ। ਆਮ ਔਰਤ ਦੀ ਕਹਾਣੀ ਤਾਂ ਚਰਮ ਸੀਮਾ ਤਕ ਬਦਤਰ ਸੀ ਅਤੇ ਹੈ।

ਜਦ ਔਰਤਾਂ ਦਾ ਸਮਾਜਿਕ ਵਰਗੀਕਰਨ ਕੀਤਾ ਜਾਂਦਾ ਹੈ ਤਾਂ ਉਚ ਵਰਗ ਦੀਆਂ ਔਰਤਾਂ ਦਾ ਦਰਜਾ ਦੇਵੀਆਂ ਦਾ ਦਰਜਾ ਅਖਤਿਆਰ ਕਰਦਾ ਵਿਖਾਇਆ ਗਿਆ ਹੈ। ਇਹੋ ਕੁਝ ਔਰਤਾਂ ਇਤਿਹਾਸਕ ਦਿਖਾਈਆਂ ਗਈਆਂ ਹਨ। ਇਹਨਾਂ ਦਾ ਇਸਤਰੀਪੁਣਾ ਬੇਦਾਗ ਦਿਖਾਇਆ ਗਿਆ ਹੈ।

ਵੀ. ਕ੍ਰਿਸ਼ਨਾਮੂਰਤੀ ਔਰਤਾਂ ਦਾ ਤਿੰਨ ਕਿਸਮ ਦਾ ਵਰਗੀਕਰਨ ਕਰਦਾ ਹੈ :

1. ਕੁਲ ਇਸਤਰੀ - ਇਸ ਵਿਚ ਰਾਣੀਆਂ, ਪ੍ਰਸ਼ਾਸ਼ਕੀ ਅਤੇ ਲੇਖਕ ਇਸਤਰੀਆਂ ਨੂੰ ਸ਼ਾਮਲ ਕੀਤਾ ਗਿਆ ਹੈ।
2. ਭੋਗਾ ਇਸਤਰੀ - ਇਹ ਉਹ ਇਸਤਰੀਆਂ ਹਨ ਜਿੰਨ੍ਹਾਂ ਨੂੰ ਮੰਦਰਾਂ ਵਿਚ ਨੱਚਣ, ਗਾਉਣ ਅਤੇ ਸੈਕਸ ਕਾਮਿਆਂ ਵਜੋਂ ਅਮੀਰ ਅਤੇ ਕੁਲੀਨ ਵਰਗ ਵਰਤਦਾ ਰਿਹਾ ਜੋ ਦੇਵਦਾਸੀਆਂ ਅਖਵਾਉਂਦੀਆਂ ਹਨ।
3. ਵੈਸ਼ਿਆ ਇਸਤਰੀ - ਹੇਠਲੇ ਵਰਗ ਨਾਲ ਸਬੰਧਤ ਇਹ ਉਹ ਇਸਤਰੀਆਂ ਹਨ ਜੋ ਸੈਕਸ ਵਰਕਰ ਵਜੋਂ ਪੇਸ਼ਾ ਕਰਕੇ ਉਪਜੀਵਕਾ ਕਮਾਉਂਦੀਆਂ ਹਨ।

ਉਪਰੋਕਤ ਵਰਗੀਕਰਨ ਇਹ ਸਪਸ਼ਟ ਕਰਦਾ ਹੈ ਕਿ ਬੇਦਾਗ ਇਸਤਰੀਆਂ ਜਿੰਨ੍ਹਾਂ ਨੂੰ ਦੇਵੀ, ਸਤੀ, ਸਵਿਤਰੀ ਦੇ ਦਰਜੇ ਮਿਲੇ ਹਨ ਉਹ ਉਚ-ਕੁਲੀਨ ਅਤੇ ਰਾਜਕੀ ਵਰਗ ਦੀਆਂ ਹੀ ਇਸਤਰੀਆਂ ਹਨ।

ਦੂਸਰੇ ਦੋਵੇਂ ਵਰਗ ਆਮ ਇਸਤਰੀ ਦੀ ਡਰਾਉਣੀ ਤਸਵੀਰ ਪੇਸ਼ ਕਰਦੇ ਵਰਗ ਹਨ ਜਿਹੜੀਆਂ ਤੰਗੀਆਂ ਤਰੁਸ਼ੀਆਂ ਦਾ ਸ਼ਿਕਾਰ, ਅਸੁਰੱਖਿਆ ਜੀਵਨ ਬਤੀਤ ਕਰਦੀਆਂ ਸੰਪਤੀ ਵਾਂਗੂ ਵੇਚ ਵੱਟ ਅਤੇ ਵਰਤ ਲਈਆਂ ਜਾਂਦੀਆਂ ਹਨ।

ਇਹ ਵਰਗੀਕਰਨ ਵੀ 'ਮੰਨੂ' ਦੇ ਕਾਲ ਤੋਂ ਹੀ ਚਲਿਆ ਆ ਰਿਹਾ ਹੈ ਜਿਹੜਾ ਔਰਤ ਬਾਰੇ ਲਿਖਦਾ ਕਿ ਇਹ ਕਿਸੇ ਕਿਸਮ ਦੇ ਅਧਿਕਾਰ ਦੀ ਹੱਕਦਾਰ ਨਹੀਂ। 'ਮੰਨੂੰ ਸਿਮਰਤੀ' ਤਾਂ ਔਰਤ ਤੋਂ ਜਾਇਦਾਦ ਦੇ ਸਾਰੇ ਹੱਕ ਖੋਂਹਦੀ ਹੈ। ਉਹ ਤਾਂ ਕਹਿੰਦੀ ਹੈ ਕਿ ਔਰਤ ਨੂੰ 'ਪਿੰਡਾਂ' ਦਾ ਅਧਿਕਾਰ ਨਹੀਂ ਹੈ। ਭਾਵ ਵੱਡ ਵਡੇਰਿਆਂ ਨੂੰ ਸ਼ਰਾਧਾਂ ਦੇ ਰੂਪ ਵਿਚ ਇਸਤਰੀ ਕੋਈ ਵੀ ਸ਼ਰਾਧ ਕਰਨ ਦੀ ਹੱਕਦਾਰ ਨਹੀਂ ਅਤੇ ਇਸ ਕਰਕੇ ਵਿਰਾਸਤ ਦੀ ਸੰਪਤੀ ਉਪਰ ਉਸਦਾ ਕੋਈ ਅਧਿਕਾਰ ਨਹੀਂ।

ਮਹਾਂਭਾਰਤ ਦਾ ਯੁਧਿਸ਼ਟਰ ਭੀਸ਼ਮ ਨੂੰ ਪੁਛਦਾ ਹੈ ਕਿ ਜਿਹੜੀ ਧੀ ਪੁੱਤਰ ਵਰਗੀ ਹੈ ਉਸਨੂੰ ਵਿਰਾਸਤ ਵਿਚ ਕੋਈ ਵੀ ਚੀਜ਼ ਲੈਣ ਦਾ ਅਧਿਕਾਰ ਕਿਉਂ ਨਹੀਂ ਅਤੇ ਕੇਵਲ ਮਰਦ ਹੀ ਅਜਿਹਾ ਅਧਿਕਾਰ ਕਿਉਂ ਰਖਦਾ ਹੈ, ਤਾਂ ਉਸਦਾ ਉਤਰ ਹੈ ਕਿ ਪੁੱਤਰ ਪਿਤਾ ਦੀ ਆਤਮਾ ਹੈ ਜਿਸ ਕਾਰਨ ਹੋਰ ਕੋਈ ਉਸਦੀ ਵਿਰਾਸਤ ਕਲੇਮ ਨਹੀਂ ਕਰ ਸਕਦਾ। ਉਹ ਕਹਿੰਦਾ ਹੈ ਕਿ ਭਰਾ ਰਹਿਤ ਇਸਤਰੀ ਹੀ ਅਜਿਹਾ ਹੱਕ ਰਖਦੀ ਹੈ ਪਰੰਤੂ ਪੁੱਤਰ ਪੈਦਾ ਹੋਣ ਤੇ ਉਸਦਾ ਇਹ ਹੱਕ ਖਤਮ ਹੋ ਜਾਂਦਾ ਹੈ। ਉਹ ਆਪਣੀ ਜਾਇਦਾਦ ਆਪਣੀ ਮਰਜ਼ੀ ਮੁਤਾਬਕ ਨਹੀਂ ਵਰਤ ਸਕਦੀ। ਇਥੋਂ ਤਕ ਦਰੋਪਦੀ ਨੂੰ ਉਸਦੇ ਪਿਤਾ ਦਰੋਪਦ ਵਲੋਂ ਦਿਤਾ ਗਿਆ ਇਸਤਰੀ ਧਨ (ਦਾਜ) ਵੀ ਦਰੋਪਦੀ ਦਾ ਨਾ ਹੋ ਕੇ ਉਸਦੇ ਪਤੀ ਦਾ ਹੈ ਤੇ ਉਸਨੂੰ ਕੇਵਲ ਲਕਸ਼ਮੀ ਦਾ ਖਿਤਾਬ ਹੀ ਮਿਲਿਆ ਹੈ।

ਇਸਲਾਮਿਕ ਸੰਸਾਰ ਅੰਦਰ ਤਾਂ ਔਰਤ ਦੀ ਕਹਾਣੀ ਹੋਰ ਵੀ ਬਦਤਰ ਹੈ। ਅਰਬ ਦੇਸ਼ਾਂ ਦੀਆਂ ਮਸੀਤਾਂ ਅੱਗੇ ਲਿਖਿਆ ਮਿਲਦਾ ਕਿ ਔਰਤ ਅਤੇ ਕੁੱਤੇ ਮਸਜਿਦ ਅੰਦਰ ਨਹੀਂ ਆ ਸਕਦੇ। ਸਭ ਕਿਸਮ ਦੀਆਂ ਧਾਰਮਿਕ ਰਹੁ-ਰੀਤਾਂ ਅੰਦਰ ਔਰਤ ਦੀ ਸ਼ਮੂਲੀਅਤ ਵਰਜਿਤ ਹੈ ਅਤੇ ਇਸ ਵਿਚ ਮਰਦ ਹੀ ਭਾਗ ਲੈਂਦੇ ਹਨ। ਇਸਲਾਮ ਮੁਤਾਬਿਕ ਅੱਲਾ ਦੀਆਂ ਨਜ਼ਰਾਂ ਵਿਚ ਔਰਤ ਘਟੀਆ ਲਿੰਗ ਨਾਲ ਸਬੰਧਤ ਹੈ। ਪਰੋਫਿਟ ਕਹਿੰਦਾ ਹੈ ਕਿ ਮਰਦ ਔਰਤਾਂ ਤੋਂ ਇਕ ਡਿਗਰੀ ਉਪਰ ਹਨ। ਮਰਦ ਔਰਤ ਦੇ ਇੰਚਾਰਜ ਹਨ, ਚਾਲਕ ਹਨ। ਕੁਰਾਨ ਵਿਚ 2.228 ਤੇ ਲਿਖਿਆ ਮਿਲਦਾ ਕਿ ਇਕ ਦੂਸਰੇ ਤੋਂ ਉਤਮ ਹੈ।

ਸੋ ਇਹ ਸਭਿਆਚਾਰ ਜੋ ਮੌਜੂਦਾ ਭਾਰਤੀ ਆਧੁਨਿਕ ਪ੍ਰਬੰਧ ਨੂੰ ਵਿਰਸੇ ਵਿਚ ਮਿਲਿਆ ਹੈ। ਜਿਸ ਵਿਰਸੇ ਉਪਰ ਅਸੀਂ ਘੁਮੰਡ ਕਰਦੇ ਨਹੀਂ ਥਕਦੇ। ਜਿਹੜਾ ਵਿਰਸਾ ਅਤੇ ਸਭਿਆਚਾਰ ਔਰਤਾਂ ਨਾਲ ਧੱਕੇ ਅਤੇ ਬੇ-ਇਨਸਾਫੀ ਨਾਲ ਭਰਿਆ ਹੈ ਅਤੇ ਜਿਹੜਾ ਵਿਰਸਾ ਉਜ-ਕੁਲੀਨ ਵਰਗ ਦੀਆਂ ਔਰਤਾਂ ਦੇ ਰੁਤਬੇ ਦੇ ਸੰਖੇਪ ਇਤਿਹਾਸ ਦਾ ਵਿਵਰਨ ਦਿੰਦਾ ਹੈ ਅਤੇ ਲੱਖਾਂ ਹੋਰ ਔਰਤਾਂ ਦੇ ਤਸੀਹਿਆਂ ਦੀਆਂ ਲੱਖਾਂ ਕਹਾਣੀਆਂ ਤੋਂ ਵਿਰਵਾ ਹੈ ਅਤੇ ਜਿਹੜਾ ਵਿਰਸਾ ਅੱਜ ਦੇ ਕਾਨੂੰਨ ਘਾੜਿਆਂ ਉਪਰ ਨਿਰੰਤਰ ਦਬਾਅ ਬਣਾਈ ਬੈਠਾ ਹੈ। ਉਥੋਂ ਔਰਤ ਦੇ ਅਧਿਕਾਰਾਂ ਸਬੰਧੀ ਅਜੇ ਸੋਚਣਾ ਵੀ ਡਰਾਉਣੀ ਹਾਲਤ ਪੈਦਾ ਕਰਦਾ ਹੈ।

ਭਾਰਤੀ ਸੰਵਿਧਾਨ ਨੇ ਆਪਣੇ ਸਭ ਨਾਗਰਿਕਾਂ ਨੂੰ ਬਰਾਬਰ ਦੇ ਅਧਿਕਾਰ ਦਿੱਤੇ ਹਨ। ਆਪਣਾ ਸਵੈ-ਪ੍ਰਗਟਾਵਾ ਕਰਨ, ਤੁਰਨ-ਫਿਰਨ ਅਤੇ ਉਪਜੀਵਕਾ ਲਈ ਕੰਮ ਕਰਨ ਦੀ ਅਜ਼ਾਦੀ ਸਭ ਲਈ ਹੈ। ਔਰਤਾਂ ਨੂੰ ਹੁਣ ਪਿਤਾ ਦੀ ਜਾਇਦਾਦ ਵਿਚੋਂ ਬਰਾਬਰ ਦਾ ਹੱਕ ਹਾਸਲ ਹੈ। ਹੁਣ ਉਹ ਸਕੂਲਾਂ ਵਿਚ ਵਿਦਿਆ ਪ੍ਰਾਪਤ ਕਰ ਰਹੀ ਹੈ। ਪਰ ਕੀ ਇਹ ਸਭ ਸੱਚ ਹੈ? ਕੀ ਵਾਕਿਆ ਹੀ ਮੱਧ ਸ਼੍ਰੇਣੀ ਦੇ ਕੁਝ ਖੇਤਰਾਂ ਨੂੰ ਛੱਡਕੇ ਔਰਤ ਇਹਨਾਂ ਅਧਿਕਾਰਾਂ ਦਾ ਅਨੰਦ ਮਾਣ ਰਹੀ ਹੈ?

ਔਰਤ ਦੇ ਸਦੀਆਂ ਦੇ ਪਿਛੋਕੜ ਨੂੰ ਵਾਚਦਿਆਂ ਅਸੀਂ ਸੌਖਿਆਂ ਹੀ ਇਸ ਨਿਰਣੇ ਤੇ ਪਹੁੰਚ ਸਕਦੇ ਹਾਂ ਕਿ ਔਰਤ ਆਰਥਿਕ ਅਜ਼ਾਦੀ ਪੱਖੋਂ ਹਮੇਸ਼ਾ ਮਰਦ ਨੇ ਪਿਛੇ ਰੱਖੀ ਹੈ। ਮਾਰਕਸ ਨੇ ਕਿਹਾ ਕਿ ਆਰਥਿਕਤਾ ਕਿਸੇ ਸਮਾਜ ਦੀ ਚੂਲ ਹੁੰਦੀ ਹੈ। ਆਰਥਿਕ ਪੱਖੋਂ ਸਰਦਾਰੀ ਹਾਸਲ ਕੀਤਿਆਂ ਮਨੁੱਖ ਔਰਤ ਉਪਰ ਸੌਖਿਆਂ ਗਲਬਾ ਬਣਾਈ ਰਖਦਾ ਹੈ।

ਆਓ ਕੁਝ ਸੁਆਲਾਂ ਦੇ ਉਤਰ ਲੱਭਣ ਦੀ ਕੋਸ਼ਿਸ਼ ਕਰੀਏ ਜਿਹੜੇ ਔਰਤ ਨੂੰ ਸਮਾਜਿਕ ਸੁਰੱਖਿਆ ਪ੍ਰਦਾਨ ਕਰ ਸਕਦੇ ਹਨ।

ਨਵ-ਸਮਾਜਵਾਦੀਆਂ ਦਾ ਵਿਚਾਰ ਹੈ "ਇਕੋ ਕੰਮ ਲਈ ਇਕੋ ਤਨਖਾਹ ਹੋਣੀ ਚਾਹੀਦੀ ਹੈ," ਰੋਸੈਟ, ਐਜਵਰਥ, ਆਦਿ ਆਧੁਨਿਕ ਅਰਥਸ਼ਾਸ਼ਤਰੀ ਵੀ ਇਹੋ ਮੱਤ ਦਿੰਦੇ ਹਨ। ਭਾਰਤੀ ਸੰਵਿਧਾਨ ਨੇ ਵੀ ਇਸ ਵਿਚਾਰ ਨੂੰ ਪ੍ਰਵਾਨ ਕੀਤਾ ਹੈ। ਕੁਝ ਕੁ ਸਰਕਾਰੀ ਅਸਾਮੀਆਂ ਨੂੰ ਛੱਡਕੇ ਕੀ ਇਹ ਕਾਨੂੰਨ ਹਰ ਥਾਂ ਲਾਗੂ ਹੈ। ਕੀ ਪ੍ਰਾਈਵੇਟ ਸੈਕਟਰ ਵਿਚ ਕੰਮ ਕਰਦੀਆਂ ਔਰਤਾਂ ਨੂੰ ਇਕੋ ਜਿਹੇ ਕੰਮ ਦੇ ਅਨੁਸਾਰ ਮਰਦ ਦੇ ਬਰਾਬਰ ਮਜ਼ਦੂਰੀ ਮਿਲਦੀ ਹੈ? ਖੇਤੀ ਸੈਕਟਰ ਵਿਚ ਕੰਮ ਕਰਦੀਆਂ ਔਰਤਾਂ ਕੀ ਮਰਦ ਦੇ ਬਰਾਬਰ ਕੰਮ ਦਾ ਇਵਜ਼ਾਨਾ ਪ੍ਰਾਪਤ ਕਰਦੀਆਂ ਹਨ?

ਇਸ ਵਿਚਾਰ ਦੇ ਵਿਰੋਧੀਆਂ ਦਾ ਮਤ ਹੈ ਕਿ ਔਰਤ ਮਰਦ ਨਾਲੋਂ ਸਰੀਰਕ ਪੱਖੋਂ ਕਮਜ਼ੋਰ ਵੀ ਹੈ ਅਤੇ ਭਾਰੇ ਕੰਮਾਂ, ਜਿੰਨ੍ਹਾਂ ਵਿਚ ਸਰੀਰਕ ਅਤੇ ਦਿਮਾਗੀ ਸ਼ਕਤੀ ਦੀ ਵਧੇਰੇ ਵਰਤੋਂ ਹੁੰਦੀ ਹੈ, ਔਰਤ ਕੰਮ ਕਰਨ ਤੋਂ ਕਤਰਾਉਂਦੀ ਹੈ। ਉਹਨਾਂ ਦਾ ਮਤ ਹੈ ਕਿ ਔਰਤ ਆਦਤਨ ਹਲਕੇ-ਫੁਲਕੇ ਘਰੇਲੂ ਕੰਮਾਂ ਵਿਚ ਰਹਿਣ ਕਰਕੇ, ਜਿੰਨ੍ਹਾਂ ਵਿਚ ਸਮਾਂ ਤਾਂ ਵਧੇਰੇ ਲਗਦਾ ਪ੍ਰੰਤੂ ਆਊਟਪੁੱਟ ਘੱਟ ਨਿਕਲਦੀ ਹੈ, ਵਰਗੇ ਕੰਮਾਂ ਵਿਚ ਰੁਚੀ ਵਧੇਰੇ ਲੈਂਦੀ ਹੈ। ਪ੍ਰਾਈਵੇਟ ਸੈਕਟਰ ਇਸਨੂੰ ਪ੍ਰਵਾਨ ਨਹੀਂ ਕਰਦਾ। ਉਹਨਾ ਦਾ ਦੂਸਰਾ ਮਤ ਹੈ ਕਿ ਔਰਤ ਪਾਸ ਬੱਚੇ ਜਨਣ ਦੀ ਜ਼ੁੰਮੇਵਾਰੀ ਨੇਚਰ ਵਲੋਂ ਹੀ ਮਿਲੀ ਹੈ। ਮਰਦ ਮੁਕਾਬਲੇ ਉਸਨੂੰ ਵਧੇਰੇ ਛੁੱਟੀਆਂ ਵੀ ਲੈਣੀਆਂ ਪੈਂਦੀਆਂ ਹਨ ਜਿਸ ਕਾਰਨ ਕੰਮ ਨੂੰ ਹਰਜਾ ਪਹੁੰਚਦਾ ਹੈ।

ਉਹਨਾ ਦਾ ਇਹ ਵੀ ਮਤ ਹੈ ਕਿ ਦਿਮਾਗੀ ਅਤੇ ਸਰੀਰਕ ਸ਼ਕਤੀ ਤੋਂ ਵਧੇਰੇ ਕੰਮ ਤਾਂ ਹੀ ਲਿਆ ਜਾ ਸਕਦਾ ਹੈ ਜੇ ਵਾਧੂ ਸਮੇਂ ਨੂੰ ਸਿਖਿਆ, ਕਿੱਤੇ ਨਾਲ ਸਬੰਧਤ ਮੁਹਾਰਤ ਹਾਸਲ ਕਰਨ ਅਤੇ ਵਧੇਰੇ ਕੰਮ ਸਬੰਧੀ ਤਜਰਬਾ ਪ੍ਰਾਪਤ ਕਰਨ ਵਿਚ ਲਾਇਆ ਜਾਵੇ। ਮਰਦ ਤਾਂ ਅਜਿਹਾ ਕਰਦਾ ਹੈ ਪ੍ਰੰਤੂ ਔਰਤ ਇਸ ਤਰ੍ਹਾਂ ਦੀ ਰੁਚੀ ਘੱਟ ਹੀ ਦਿਖਾਉਂਦੀ ਹੈ। ਇਸ ਪਿਛੇ ਉਸ ਦੀਆਂ ਘਰੇਲੂ ਜ਼ੁੰਮੇਵਾਰੀਆਂ ਵੀ ਹਨ। ਉਹਨਾ ਦਾ ਮੱਤ ਹੈ ਕਿ ਔਰਤ ਵਧੇਰੇ ਮੁਸ਼ੱਕਤ ਵਾਲੇ ਕੰਮ ਦੀ ਬਜਾਏ ਹਲਕੇ ਫੁਲਕੇ ਕਿੱਤੇ ਵੱਲ ਹੀ ਰੁਚੀ ਦਿਖਾਉਂਦੀ ਹੈ। ਮੁਹਾਰਤ ਹਾਸਲ ਕਰਨ ਲਈ ਉਹ ਵਿਸ਼ੇਸ਼ ਕਿਸਮਾਂ ਦੀ ਸਕਿੱਲਾਂ ਵੱਲ ਬਹੁਤ ਧਿਆਨ ਨਹੀਂ ਦਿੰਦੀ।

ਸੋ ਉਪਰੋਕਤ ਵਿਵਾਦ ਦਾ ਕਿਤੇ ਸੌਖਿਆਂ ਹੱਲ ਕੀਤਾ ਜਾ ਸਕਦਾ ਹੈ? ਇਕ ਪਾਸੇ ਔਰਤ ਦੀ ਸੁਰੱਖਿਆ ਅਤੇ ਅਜ਼ਾਦੀ ਦਾ ਮਸਲਾ ਹੈ ਜਿਸ ਪ੍ਰਤੀ ਇਹ ਸ਼ਿਕਵਾ ਹੈ ਕਿ ਉਹ ਖੁਦ ਹੀ ਇਸ ਪ੍ਰਤੀ ਰੁਚੀ ਨਹੀਂ ਲੈ ਰਹੀ। ਮਰਦ ਦੇ ਮੁਕਾਬਲੇ ਜੇ ਅਸੀਂ ਉਸਦੀ ਦਿਮਾਗੀ ਸ਼ਕਤੀ ਨੂੰ ਕਿਸੇ ਪੱਖੋਂ ਵੀ ਘੱਟ ਨਾ ਆਂਕੀਏ ਤਾਂ ਸਰੀਰਕ ਪੱਖ ਤਾਂ ਫਿਰ ਵੀ ਵਖਰੇਵਾਂ ਰਖਦਾ ਹੈ। ਔਰਤ ਨੂੰ ਮਰਦ ਨਾਲੋਂ ਵੱਖਰਾ ਕੁਦਰਤ ਦਾ ਦਿੱਤਾ ਕੰਮ ਹੈ, ਬੱਚਿਆਂ ਦੀ ਪੈਦਾਵਾਰ ਕਰਨਾ। ਇਸੇ ਕਾਰਨ ਉਸਦਾ ਮਰਦ ਨਾਲੋਂ ਸਰੀਰਕ ਵਖਰੇਵਾਂ ਹੈ। ਉਸਦਾ ਪੇਡੂ ਮਰਦ ਮੁਕਾਬਲੇ ਘੱਟ ਲੰਬਾ ਹੈ ਅਤੇ ਵਧੇਰੇ ਚੌੜਾ ਅਤੇ ਢਿੱਲਾ ਹੈ ਜਿਸਨੇ ਬੱਚੇ ਦੇ ਸਾਈਜ਼ ਮੁਤਾਬਕ ਘਟਣਾ ਵਧਣਾ ਹੈ। ਮਰਦ ਦਾ ਪੇਡੂ ਸਥਿਰ ਹੈ। ਚਮੜੀ ਹੇਠਾਂ ਚਰਬੀ ਜਮਾਂ ਕਰਨ ਦਾ ਹਾਣ ਔਰਤ ਪਾਸ ਹੈ ਜੋ ਬੱਚੇ ਦੀ ਖੁਰਾਕ ਲਈ ਜ਼ਰੂਰੀ ਹੈ। ਅਜਿਹਾ ਮਰਦ ਅੰਦਰ ਨਹੀਂ। ਚਰਬੀ ਦੇ ਜਮਾਓ ਕਾਰਨ ਔਰਤਾਂ ਮਰਦਾਂ ਮੁਕਾਬਲੇ ਵਧੇਰੇ ਬਲਕੀ ਭਾਵ ਭਾਰੀ ਹੋ ਜਾਣ ਦਾ ਗੁਣ ਰਖਦੀਆਂ ਹਨ ਜਿਹੜਾ ਉਸਦੀ ਮੁਸ਼ੱਕਤ ਵਿਚ ਅੜਿੱਕਾ ਬਣਦਾ ਹੈ।

ਇਕ ਤੱਥ ਹੋਰ ਵੀ ਵਿਚਾਰਨ ਵਾਲਾ ਹੈ। ਪਿੰਡਾਂ ਅੰਦਰ ਦਲਿਤ ਵਰਗ ਨੂੰ ਛੱਡਕੇ ਬਾਕੀ ਵਰਗਾਂ ਦੀਆਂ ਔਰਤਾਂ ਦਾ ਕੰਮ ਤੇ ਜਾਣਾ ਠੀਕ ਨਹੀਂ ਮੰਨਿਆ ਜਾਂਦਾ। ਮਰਦ ਪ੍ਰਧਾਨ ਇਸ ਸਮਾਜ ਅੰਦਰ ਇਸ ਨੂੰ ਪ੍ਰੀਵਾਰ ਦੀ ਬੇਇੱਜ਼ਤੀ ਮੰਨਿਆ ਜਾਂਦਾ ਹੈ। ਕੇਵਲ



ਮਰਦ ਕਮਾਉਂਦਾ ਹੈ। ਬੱਚੇ ਅਤੇ ਔਰਤਾਂ ਘਰ ਬਹਿਕੇ ਉਸਤੇ ਨਿਰਭਰ ਕਰਦੀਆਂ ਹਨ।

ਇਕ ਵਿਚਾਰ ਇਹ ਵੀ ਦਿੱਤਾ ਜਾ ਰਿਹਾ ਹੈ ਕਿ ਜਿਥੇ ਔਰਤ ਨੂੰ ਆਰਥਕ ਅਜ਼ਾਦੀ ਮਿਲੀ ਵੀ ਹੈ ਉਹ ਇਸਦਾ ਅਨੰਦ ਨਹੀਂ ਮਾਣ ਸਕੀ। ਇਥੋਂ ਤੱਕ ਬਰਾਬਰ ਵੇਤਨ ਲੈਂਦਿਆਂ ਵੀ ਉਹ ਆਪਣੇ ਕੰਮ ਤੋਂ ਮਿਲੀ ਫੁਰਸਤ ਨੂੰ ਠੀਕ ਵਰਤੋਂ ਵਿਚ ਨਹੀਂ ਲਿਆ ਸਕੀ। ਉਸ ਅੰਦਰ ਮਰਦ ਮੁਕਾਬਲੇ ਖਤਰੇ ਮੁੱਲ ਲੈਣ ਦੀ ਜ਼ੁਅਰਤ ਘੱਟ ਹੈ। ਉਹ ਪੈਸੇ ਨੂੰ ਇਨਵੈਸਟ ਕਰਨ ਦੀ ਬਜਾਏ ਜਮ੍ਹਾ ਕਰਨ ਵੱਲ ਵਧੇਰੇ ਰੁਚੀ ਲੈਂਦੀ ਹੈ ਜਿਸ ਕਾਰਨ ਉਸਦੀ ਆਰਥਕਤਾ ਉਤਨੀ ਸ਼ਕਤੀਸ਼ਾਲੀ ਨਹੀਂ ਬਣਦੀ ਜਿੰਨੀ ਬਣਨੀ ਚਾਹੀਦੀ ਹੈ। ਪੈਸੇ ਦਾ ਬੈਂਕ ਖਾਤਿਆਂ ਵਿਚ ਜਮਾਓ ਉਸਦੀ ਕੀਮਤ ਮਨਫੀ ਕਰਦਾ ਹੈ।

ਭਾਰਤੀ ਸੰਵਿਧਾਨ ਵੇਖਣ ਨੂੰ ਇਸ ਤਰ੍ਹਾਂ ਲਗਦਾ ਜਿਵੇਂ ਆਪਣੇ ਸਭ ਨਾਗਰਿਕਾਂ ਨੂੰ ਬਿਨਾਂ ਲਿੰਗ ਭੇਦ ਭਾਵ ਦੇ ਬਰਾਬਰ ਜਿਉਣ ਦਾ ਹੱਕ ਦਿੰਦਾ ਹੋਵੇ। ਪਰ ਅਜਿਹਾ ਨਹੀਂ ਹੈ। ਅਜ਼ਾਦੀ ਤੋਂ ਪਹਿਲਾਂ ਵੱਖ ਵੱਖ ਫਿਰਕਿਆਂ ਨਾਲ ਸਬੰਧਤ ਭੇਦ ਭਰੇ ਕਾਨੂੰਨ ਜਿਉਂ ਦੀ ਤਿਉਂ ਸਵੀਰ ਕਰ ਲਏ ਗਏ। ਆਰਟੀਕਲ 13(1), 372 (1), (2), (3) ਅਤੇ ਇਹਨਾਂ ਦੀਆਂ ਐਕਸਪਲਾਨੇਸ਼ਨਜ਼ 1 ਤੋਂ 372 ਭੇਦਭਰੀਆਂ ਹਨ। ਗਵਰਨਮੈਂਟ ਆਫ ਇੰਡੀਆ ਐਕਟ, 1935, ਜਿਹੜਾ ਮੁਸਲਮਾਨਾ ਨਾਲ ਸਬੰਧਤ ਪਰਸਨਲ ਲਾਅਜ਼ ਨੂੰ ਮਾਨਤਾ ਦਿੰਦਾ ਹੈ ਉਸਨੂੰ ਉਪਰੋਕਤ ਆਰਟੀਕਲਜ਼ ਵਿਚ ਜਿਉਂ ਦਾ ਤਿਉਂ ਪ੍ਰਵਾਨ ਕੀਤਾ ਹੈ ਜਿੰਨਾ ਵਿਚ ਵਿਆਹ ਅਤੇ ਸੰਪਤੀ ਦੇ ਅਧਿਕਾਰਾਂ ਸਬੰਧੀ ਇਸਤਰੀ ਅਤੇ ਮਰਦ ਵਿਚ ਫਰਕ ਹੈ। ਮਰਦ ਲਈ ਅਨੇਕਾਂ ਛੋਟਾਂ ਪਾਈਆਂ ਗਈਆਂ ਹਨ।

ਭਰੂਣ ਹੱਤਿਆਵਾਂ ਦੇ ਸਬੰਧ ਵਿਚ ਭਾਵੇਂ ਕਾਨੂੰਨ ਬਣ ਗਏ ਹਨ। ਪਰ ਇਹਨਾਂ ਦੀ ਵਰਤੋਂ ਉਚਿਤ ਰੂਪ ਵਿਚ ਨਹੀਂ ਹੋ ਰਹੀ। ਬੱਚੀਆਂ ਦੀਆਂ ਭਰੂਣ ਹੱਤਿਆਵਾਂ ਵਿਚ ਕਾਨੂੰਨ ਦੇ ਹੁੰਦਿਆਂ ਵੀ ਕੋਈ ਕਮੀ ਨਜ਼ਰ ਆਉਂਦੀ ਪ੍ਰਤੀਤ ਨਹੀਂ ਹੋ ਰਹੀ। ਭਾਰਤ ਦਾ 'ਖੁਸ਼ਹਾਲ ਸੂਬਾ' ਪੰਜਾਬ 28 ਭਾਰਤੀ ਸੂਬਿਆਂ ਨਾਲੋਂ ਇਸ ਕੰਮ ਵਿਚ ਮੋਹਰੀ ਹੈ। ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਸਥਲ, ਜਿਲਾ ਫਤਿਹਗੜ੍ਹ ਸਾਹਿਬ, ਪੰਜਾਬ ਚੋਂ ਇਕ ਨੰਬਰ ਉਪਰ ਹੈ। ਇਸਤਰੀ ਦੇ ਹੱਕ ਵਿਚ ਆਵਾਜ਼ ਉਠਾਉਣ ਵਾਲੇ ਗੁਰੂ ਨਾਨਕ ਦੀ ਧਰਤੀ ਸਰਾਪੀ ਪਈ ਹੈ। ਇਸਤਰੀ ਨੂੰ ਮੰਦਾ ਕਹਿਣ ਦੀ ਕੋਈ ਬਾਕੀ ਨਹੀਂ ਛੱਡੀ ਜਾ ਰਹੀ। ਹਰਿਮੰਦਰ ਸਾਹਿਬ ਉਪਰ ਇਸਤਰੀਆਂ ਵੱਲੋਂ ਕੀਰਤਨ ਕਰਨ ਦਾ ਮਾਮਲਾ ਸਿੱਖ ਹਲਕਿਆਂ ਅੰਦਰ ਅਜੇ ਵੀ ਵਿਵਾਦ ਦਾ ਵਿਸ਼ਾ ਬਣਿਆ ਹੋਇਆ ਹੈ।

ਬਹੁਤ ਸਾਰੇ ਧਾਰਮਿਕ ਸਥਾਨ ਅੱਜ ਵੀ ਇਸਤਰੀ ਨਾਲ ਹੋਈ ਬੇਇਨਸਾਫੀ ਕਾਰਨ ਚਰਚਾ ਦਾ ਵਿਸ਼ਾ ਬਣ ਰਹੇ ਹਨ। ਇਹਨਾਂ ਧਾਰਮਿਕ ਸਥਾਨਾਂ ਅੰਦਰ ਔਰਤ ਮਰਦ ਦੀ ਹਵਸ ਸ਼ਿਕਾਰ ਬਣੀ ਹੈ। ਅੱਜ ਵੀ ਇਸ ਤਰ੍ਹਾਂ ਦਾ ਮਹੌਲ ਹੈ ਕਿ ਔਰਤ ਨੂੰ ਮਨੋਰੰਜਨ ਦਾ ਸਾਧਨ ਹੀ ਸਮਝਿਆ ਜਾ ਰਿਹਾ ਹੈ। ਪ੍ਰਿੰਟ ਅਤੇ ਬਿਜਲਈ ਮੀਡੀਆ ਇਸ ਅਖੌਤੀ ਆਧੁਨਿਕ ਸਮਾਜ ਵਿਚ ਔਰਤ ਨੂੰ ਵਸਤੂ ਵਜੋਂ ਪੇਸ਼ ਕਰ ਰਿਹਾ ਹੈ। ਰਾਜਨੀਤੀ ਚੋਰਾਂ, ਧੋਖੇਬਾਜ਼ਾਂ, ਬਲਾਤਕਾਰੀਆਂ ਦਾ ਖਾੜਾ ਬਣ ਚੁੱਕੀ ਹੈ। ਪੈਸੇ ਦੀ ਭੁੱਖ ਅਤੇ ਲਾਲਸਾ ਪਾਰਲੀਮੈਂਟ ਵਿਚ ਵਾਰ ਵਾਰ ਉਭਰਕੇ ਸਾਹਮਣੇ ਆਉਂਦੀ ਹੈ। ਕਿਸੇ ਅਮਰਮਨੀ ਤ੍ਰਿਪਾਠੀ ਦਾ ਬੀਜ ਕਿਸੇ ਅਬਲਾ ਅੰਦਰ ਡਿਗਕੇ ਉਸਦੀ ਤਬਾਹੀ ਕਰਨ ਲਈ ਤਤਪਰ ਹੈ। ਜੇਲ੍ਹਾਂ ਵਿਚ ਬੈਠੇ ਬਲਾਤਕਾਰੀ, ਧੋਖੇਬਾਜ਼, ਬੇਈਮਾਨ, ਸਿਆਸੀ ਅਖੌਤੀ ਲੀਡਰ ਪੈਸੇ ਅਤੇ ਜ਼ੋਰਾਜ਼ਰਵੀ ਨਾਲ ਫਿਰ ਸੱਤਾ ਦੇ ਅੱਡਿਆਂ ਉਪਰ ਕਾਬਜ਼ ਹੋ ਰਹੇ ਹਨ।

ਸਪਸ਼ਟ ਹੈ ਕਿ ਅਜਿਹੇ ਕਾਨੂੰਨਦਾਨਾਂ ਅਧੀਨ ਔਰਤ ਸੁਰੱਖਿਅਤ ਨਹੀਂ ਰਹਿ ਸਕਦੀ। ਇਹਨਾਂ ਦੇ ਬਣਾਏ ਅਖੌਤੀ ਸਖਤ ਕਾਨੂੰਨ ਕੇਵਲ ਕਮਜ਼ੋਰ ਦਾ ਹੀ ਗਲਾ ਘੁਟ ਸਕਦੇ ਹਨ। ਸਕਤਿਆਂ ਦੀ ਵਾਅ ਵੱਲ ਅਜੇ ਇਸੇ ਕਰਕੇ ਝਾਕਣ ਦੀ ਹਿੰਮਤ ਨਹੀਂ ਕਿ ਲੋਕ ਲਾਮਬੰਦੀ ਅਜੇ ਕਾਫੀ ਕਮਜ਼ੋਰ ਹਾਲਤਾਂ ਵਿਚੋਂ ਗੁਜ਼ਰ ਰਹੀ ਹੈ ਅਤੇ ਸਕਤਿਆਂ ਦੇ ਗੁੰਮਰਾਹਕੁੰਨ ਪ੍ਰਚਾਰ ਅਧੀਨ ਅਜੇ ਪਾਟੋਧਾੜ ਹੈ।

ਲੋੜ ਹੈ ਅੱਜ ਸਮਾਜਿਕ ਕਰਾਂਤੀ ਦੀ। ਅੱਜ ਭਾਰੀ ਲੋੜ ਹੈ ਕਿ ਔਰਤ ਨੂੰ ਜਗਾਉਣ ਲਈ ਬੁਧੀਜੀਵੀ ਵਰਗ ਭਰਵੇਂ ਉਪਰਾਲੇ ਕਰੇ। ਲੋੜ ਇਸ ਦੀ ਵੀ ਹੈ ਕਿ ਔਰਤ ਆਪਣੇ ਹੱਕਾਂ ਲਈ ਖੁਦ ਲਾਮਬੰਦ ਹੋਵੇ। ਜੇ ਯੂਰਪ ਦੀ ਔਰਤ ਆਪਣੇ ਸਾਰੇ ਹੱਕ ਮਾਣ ਰਹੀ ਹੈ ਤਾਂ ਇਸ ਪਿੱਛੇ ਕਾਰਨ ਹੈ ਉਸਦਾ ਪੜ੍ਹੀ ਲਿਖੀ ਹੋਣਾ, ਆਪਣੇ ਹੱਕਾਂ ਪ੍ਰਤੀ ਜਾਗਰੂਕ ਹੋਣਾ, ਮਰਦ ਦੇ ਬਰਾਬਰ ਹਰ ਕੰਮ ਵਿਚ ਸਿਰੜੀ ਹੋ ਕੇ ਕੰਮ ਕਰਨਾ। ਉਥੋਂ ਦੀਆਂ ਸਰਕਾਰਾਂ ਦਾ ਲਿੰਗ ਭੇਦ ਭਾਵ ਤੋਂ ਉਪਰ ਉਠਕੇ ਕੰਮ ਕਰਨਾ। ਪੀੜਤ ਔਰਤਾਂ ਲਈ ਵਿਸ਼ੇਸ਼ ਸਹੂਲਤਾਂ ਪ੍ਰਦਾਨ ਕਰਨਾ। ਪੇਂਡੂ ਅਤੇ ਸ਼ਹਿਰੀ ਖੇਤਰਾਂ ਅੰਦਰ ਪਾੜੇ ਦਾ ਲਗਭਗ ਨਾਂਹ ਦੇ ਬਰਾਬਰ ਹੋਣਾ। ਸਮਾਜਵਾਦੀ ਮੁਲਕਾਂ ਅੰਦਰ ਸਮਾਜਵਾਦ ਦੇ ਅਸਰ ਕਾਰਨ ਵੀ ਔਰਤਾਂ ਦੀ ਸਥਿਤੀ ਸੁਧਰੀ ਹੈ।

ਸੋ ਸਪਸ਼ਟ ਹੈ ਕਿ ਜਿਥੇ ਔਰਤ ਨੂੰ ਸਮਾਜਿਕ ਕਰਾਂਤੀ ਲਈ ਅੱਗੇ ਆਉਣਾ ਪੈਣਾ ਹੈ ਉਥੇ ਪੜ੍ਹਾਈ ਤੇ ਸਿੱਖਿਆ ਵਿੱਚ ਰੁਚੀ ਲੈਣੀ, ਦਿਮਾਗੀ ਅਤੇ ਸਰੀਰਕ ਮੁਸ਼ੱਕਤ ਵਾਲੇ ਸਕਿੱਲਡ ਲੇਬਰ ਵਾਲੇ ਕੰਮਾਂ ਵੱਲ ਮੋੜਾ ਖਾਣਾ, ਆਪਣੇ ਵਿਰਾਸਤ ਚੋਂ ਸੰਪਤੀ ਦੇ ਅਧਿਕਾਰ ਨੂੰ ਨਿਸ਼ਚਿਤ ਕਰਨ ਲਈ ਜਿਗਰੇ ਨਾਲ ਅੱਗੇ ਆਉਣਾ ਪੈਣਾ ਹੈ। ਰਾਜਨੀਤੀ ਵਿਚ ਔਰਤਾਂ ਨੂੰ ਵੱਧ ਚੜ੍ਹਕੇ ਅੱਗੇ ਆਉਣਾ ਪੈਣਾ ਹੈ ਤਾਂਕਿ ਮਰਦਾਂ ਦੀ ਪਾਰਲੀਮੈਂਟ ਇਸਤਰੀ ਵਿਰੋਧੀ ਕਾਨੂੰਨ ਬਣਾਉਣ ਤੋਂ ਝਿਜਕੇ। ਔਰਤਾਂ ਨੂੰ ਸੀਟਾਂ ਦੀ ਖਾਨਾਪੂਰਤੀ ਲਈ ਨਹੀਂ ਸਗੋਂ ਸਰਗਰਮ ਰਾਜਨੀਤੀ ਲਈ ਅੱਗੇ ਆਉਣਾ ਜ਼ਰੂਰੀ ਹੈ। ਆਰਥਿਕ ਖੇਤਰਾਂ ਅੰਦਰ ਭਾਵੇਂ ਉਹ ਪਬਲਿਕ ਸੈਕਟਰ ਨਾਲ ਸਬੰਧਤ ਹਨ ਤੇ ਭਾਵੇਂ ਪਰਾਈਵੇਟ ਸੈਕਟਰ ਨਾਲ ਉਸਨੂੰ ਬਰਾਬਰੀ ਵਾਸਤੇ ਖੁਦ ਜੂਝਣਾ ਪੈਣਾ ਹੈ ਅਤੇ ਕੁਰਬਾਨੀਆਂ ਕਰਨੀਆਂ ਪੈਣੀਆਂ ਹਨ। ਭਾਰਤੀ ਸੰਵਿਧਾਨ ਵਿਚ ਆਪਣੇ ਬਰਾਬਰ ਦੇ ਹੱਕਾਂ ਵਾਸਤੇ ਤਬਦੀਲੀਆਂ ਲਈ ਜ਼ੋਰਦਾਰ ਆਵਾਜ਼ ਬੁਲੰਦ ਕਰਨੀ ਪੈਣੀ ਹੈ। ਉਸਨੂੰ ਆਪਣੀ ਪ੍ਰਾਪਤ ਪੂੰਜੀ ਨੂੰ ਵਰਤਣ ਦੇ ਵੱਲ ਸਿੱਖਣੇ ਪੈਣੇ ਹਨ ਅਤ ਮਰਦ ਵਾਂਗ ਖਤਰੇ ਸਹੇੜਕੇ ਸਮਾਜ ਵਿਚ ਨਰੋਏ ਅੰਗ ਵਜੋਂ ਪ੍ਰਦਰਸ਼ਤ ਕਰਨ ਲਈ ਅਜੇ ਕਾਫੀ ਕੁਝ ਕਰਨਾ ਪੈਣਾ ਹੈ। ਉਸਨੂੰ ਆਪਣੀ ਸਵੈ-ਰੱਖਿਅਕ ਬਣਨਾ ਪੈਣਾ ਹੈ ਅਤੇ ਮਰਦ ਉਪਰ ਆਪਣੀ ਨਿਰਭਰਤਾ ਖਤਮ ਕਰਨੀ ਪੈਣੀ ਹੈ। ▲▲▲

# ਮੇਰੇ ਘਰਵਾਲਾ ਤਾਂ ਲੋਲ੍ਹਾ ਈ ਐ

*ਸੁਖਦੇਵ ਫਗਵਾੜਾ*

ਵਿਦਿਆਰਥੀਆਂ ਅਤੇ ਹੋਰ ਨੌਜਵਾਨਾਂ ਨੂੰ ਸੈਕਸ ਸਿੱਖਿਆ ਦੇਣ ਦੀ ਗੱਲ ਅਕਸਰ ਬਹਿਸ ਦਾ ਵਿਸ਼ਾ ਬਣਦੀ ਰਹਿੰਦੀ ਹੈ। ਮਾਹਿਰਾਂ ਅਨੁਸਾਰ ਇਹ ਸਿਖਿਆ ਜਰੂਰੀ ਹੈ ਜਦ ਕਿ ਆਮ ਵਿਅਕਤੀ ਨੂੰ ਲਗਦਾ ਹੈ ਕਿ ਇਸਦੀ ਕੋਈ ਜਰੂਰਤ ਨਹੀਂ, ਬੱਚੇ ਆਪਣੇ ਆਪ ਹੀ ਆਵਦੇ ਆਲੇ ਦੁਆਲੇ ਤੋਂ ਜਾਣਕਾਰੀ ਪ੍ਰਾਪਤ ਕਰ ਲੈਂਦੇ ਹਨ। ਆਪਣੇ ਆਪ ਜਾਣਕਾਰੀ ਪ੍ਰਾਪਤ ਕਰਨ ਵਾਲੀ ਗੱਲ ਇੱਕ ਹੱਦ ਤੀਕ ਤਾਂ ਠੀਕ ਹੈ ਪਰ ਕਾਫੀ ਕੇਸਾਂ ਵਿੱਚ ਅਜਿਹਾ ਵੀ ਹੁੰਦਾ ਹੈ ਕਿ ਇਸ ਵਿਸ਼ੇ ਦੀ ਗਲਤ ਜਾਂ ਅਧੂਰੀ ਜਾਣਕਾਰੀ ਵਿਆਹੁਤਾ ਜਿੰਦਗੀ ਨੂੰ ਬਰਬਾਦ ਕਰਨ ਵੱਲ ਲੈ ਜਾਂਦੀ ਹੈ। ਖਾਸ ਕਰ ਸਾਡੇ ਸਮਾਜ ਵਿੱਚ ਜਿੱਥੇ ਸੈਕਸ ਨਾਲ ਸਬੰਧਿਤ ਸਮੱਸਿਆਵਾਂ ਦੇ ਕਥਿਤ ਮਾਹਰ ਬਗੈਰ ਕਿਸੇ ਡਿਗਰੀ ਅਤੇ ਵਿਗਿਆਨਕ ਜਾਣਕਾਰੀ ਤੋਂ ਆਪਣੀਆਂ ਕਥਿਤ ਦਵਾਈਆਂ ਖੁਲ੍ਹੇਆਮ ਦੇ ਰਹੇ ਹਨ। ਸੜਕਾਂ ਦੇ ਕਿਨਾਰੇ ਬੈਠੇ ਇਹ 'ਤਾਕਤ ਦੇ ਬਾਦਸ਼ਾਹ' ਆਪਣੀ ਦੁਕਾਨਦਾਰੀ ਚਲਾਉਣ ਲਈ ਨੌਜਵਾਨਾਂ ਵਿੱਚ ਬਹੁਤ ਹੀ ਗਲਤ ਧਾਰਨਾਵਾਂ ਭਰ ਦਿੰਦੇ ਹਨ। ਇਹ ਗੈਰ ਵਿਗਿਆਨਕ ਅਤੇ ਪੂਰੀ ਤਰ੍ਹਾਂ ਗਲਤ ਧਾਰਨਾਵਾਂ ਅਲ੍ਹੜ ਉਮਰ ਦੇ ਨੌਜਵਾਨ ਦੇ ਮਨਾਂ ਵਿੱਚ ਵਸ ਜਾਂਦੀਆਂ ਹਨ ਅਤੇ ਸੈਕਸ ਕ੍ਰਿਆ ਪ੍ਰਤੀ ਉਹਨਾਂ ਦੀ ਸੋਚ ਨੂੰ ਸਹੀ ਰਸਤੇ ਤੋਂ ਭਟਕਾ ਦਿੰਦੀਆਂ ਹਨ। ਤਰਕਸ਼ੀਲ ਸੋਸਾਇਟੀ ਪੰਜਾਬ ਕੋਲ ਅਕਸਰ ਹੀ ਅਜਿਹੇ ਕੇਸ ਆਉਂਦੇ ਹਨ ਜਿਨ੍ਹਾਂ ਦੀ ਮੁੱਖ ਵਜ੍ਹਾ ਸੈਕਸ ਬਾਰੇ ਗਲਤ ਜਾਣਕਾਰੀ ਹੁੰਦੀ ਹੈ। ਇਹਨਾਂ ਕੇਸਾਂ ਤੋਂ ਮਹਿਸੂਸ ਹੁੰਦਾ ਹੈ ਕਿ ਵਿਗਿਆਨਕ ਨਜ਼ਰੀਏ ਤੋਂ ਸੈਕਸ ਸਿੱਖਿਆ ਦੇਣ ਦੀ ਕਿੰਨੀ ਜਰੂਰਤ ਹੈ। ਅਜਿਹੇ ਹੀ ਇੱਕ ਕੇਸ ਦੀ ਕਹਾਣੀ ਹੇਠਾਂ ਬਿਆਨ ਕੀਤੀ ਜਾ ਰਹੀ ਹੈ।

ਕੁਝ ਮਹੀਨੇ ਪਹਿਲਾਂ 24-25 ਸਾਲ ਦੀ ਉਮਰ ਦਾ ਇੱਕ ਜੋੜਾ ਮੇਰੇ ਕੋਲ ਆਇਆ। ਉਹਨਾਂ ਦਾ ਛੋਟਾ ਜਿਹਾ ਪਰਿਵਾਰ ਸੀ - ਪਤੀ ਪਤਨੀ, ਇੱਕ ਛੋਟਾ ਜਿਹਾ ਬੱਚਾ ਅਤੇ ਬਜ਼ੁਰਗ ਮਾਤਾ ਪਿਤਾ। ਪਤੀ ਪਤਨੀ ਦੋਹਵੇਂ ਹੀ ਲੋਹੜੇ ਦੇ ਸੋਹਣੇ ਸਨ। ਪਰ ਪਰਿਵਾਰ ਵਿੱਚ ਖੁਸ਼ੀ ਦਾ ਮਾਹੌਲ ਨਹੀਂ ਸੀ। ਪਤੀ ਨੇ ਦੱਸਿਆ ਕਿ ਘਰਵਾਲੀ ਇੱਕ ਸਾਲ ਤੋਂ ਬਿਮਾਰ ਹੈ। ਇਹ ਐਂਵੇ ਹੀ ਹਸਦੀ ਰਹਿੰਦੀ ਹੈ। ਮੇਰੇ ਮਾਤਾ ਪਿਤਾ ਦੀ ਗੱਲ ਨਹੀਂ ਮੰਨਦੀ, ਕੰਮ ਨਹੀਂ ਕਰਦੀ, ਮੰਜੇ 'ਤੇ ਪਈ ਰਹਿੰਦੀ ਹੈ।

ਹੋਰ ਪੁੱਛਗਿੱਛ ਕਰਨ 'ਤੇ ਪਤਾ ਲੱਗਾ ਕਿ ਘਰਵਾਲਾ ਗਰੈਜੂਏਟ ਹੈ ਪਰ ਛੋਟੀ ਜਿਹੀ ਨੌਕਰੀ ਕਰਦਾ ਹੈ ਜਦ ਕਿ ਪਤਨੀ +2 ਪਾਸ ਹੈ। ਲੜਕੇ ਦਾ ਨਾਮ ਦਰਸ਼ਨ ਅਤੇ ਲੜਕੀ ਦਾ ਰਜਨੀ ਹੈ। ਦਰਸ਼ਨ ਦੀ ਸਾਰੀ ਗੱਲਬਾਤ ਸੁਨਣ ਤੋਂ ਬਾਅਦ ਮੈਂ ਰਜਨੀ ਨੂੰ ਅੰਦਰ ਬੁਲਾਇਆ। ਮੇਰੇ ਨਾਲ ਸਾਥੀ ਜਸਵਿੰਦਰ ਸਿੰਘ ਵੀ ਸੀ। ਰਜਨੀ ਨੇ ਸਾਨੂੰ ਪਹਿਲਾਂ ਤਾਂ ਕੁਝ ਨਾ ਦੱਸਿਆ ਪਰ ਜਦੋਂ ਅਸੀਂ ਉਸਨੂੰ ਵਿਸ਼ਵਾਸ ਦਿਵਾਇਆ ਕਿ ਤੁਹਾਡੀ ਗੱਲ ਕਿਸੇ ਕੋਲ ਨਹੀਂ ਦਸਾਂਗੇ ਤਾਂ ਉਸਨੇ ਆਪਣੀ ਹੱਡਬੀਤੀ ਬੇਝਿਜਕ ਹੋ ਕੇ ਦੱਸਣੀ ਸ਼ੁਰੂ ਕਰ ਦਿੱਤੀ।

'.........ਇਸਨੂੰ ਤਾਂ ਵਿਆਹ ਬਾਰੇ ਕੁਝ ਪਤਾ ਹੀ ਨਹੀਂ। ਇਹ ਤਾਂ ਰਾਤ ਨੂੰ ਵੀ ਮੇਰੇ ਨਾਲ ਕੋਈ ਗੱਲ ਨਹੀਂ ਕਰਦਾ। ਕਿਤੇ 15-20 ਦਿਨਾਂ ਬਾਅਦ ਮੈਨੂੰ 'ਬੁਲਾਉਂਦਾ' ਹੈ। ਅਖੇ ਪਤਨੀ ਨੂੰ ਰੋਜ ਬੁਲਾਉਣ ਨਾਲ ਬੰਦੇ ਵਿੱਚ ਕਮਜੋਰੀ ਆ ਜਾਂਦੀ ਹੈ। ਇਹ ਤਾਂ ਭਾਅ ਜੀ ਬਿਲਕੁਲ ਲੋਲ੍ਹਾ ਬੰਦਾ ਹੈ। ਇਸਨੂੰ ਦੁਨੀਆਦਾਰੀ ਦਾ ਕੋਈ ਪਤਾ ਹੀ ਨਹੀਂ ਹੈ।' ਰਜਨੀ ਨੇ ਆਪਣੀ ਬਿਮਾਰੀ ਬਾਰੇ ਦੱਸਦਿਆਂ ਕਿਹਾ ਕਿ 'ਮੇਰਾ ਸਿਰ ਦੁਖਦਾ ਰਹਿੰਦਾ ਹੈ, ਕੰਮ ਕਰਨ ਨੂੰ ਮਨ ਨਹੀਂ ਕਰਦਾ। ਮੈਂ ਜਿਸ ਵੀ ਆਦਮੀ ਵੱਲ ਦੇਖਦੀ ਹਾਂ, ਮੇਰੀਆਂ ਅੱਖਾਂ ਬਦਲ ਜਾਂਦੀਆਂ ਹਨ। ਉਹੀ ਆਦਮੀ ਮੇਰੇ ਨਾਲ ਸੈਕਸ ਕਰਨਾ ਸ਼ੁਰੂ ਕਰ ਦਿੰਦਾ ਹੈ। ਮੈਂ ਸਾਰਾ ਦਿਨ ਇਸੇ ਚੱਕਰ ਵਿੱਚ ਫਸੀ ਰਹਿੰਦੀ ਹਾਂ।'

ਸਾਰੀ ਗੱਲਬਾਤ ਸੁਨਣ ਤੋਂ ਬਾਅਦ ਅਸੀਂ ਇਸ ਨਤੀਜੇ 'ਤੇ ਪਹੁੰਚੇ ਕਿ ਰਜਨੀ ਦੀ ਕਾਮ ਲੋੜ ਪੂਰੀ ਨਾ ਹੋਣ ਕਾਰਣ ਉਹ ਹਿਸਟੀਰੀਏ ਦੀ ਮਰੀਜ ਬਣ ਗਈ ਹੈ। ਉਸਨੂੰ ਸਮੂਹਿਕ ਨੀਂਦ ਵਿੱਚ ਲਿਆਕੇ ਉਸਦੀਆਂ ਅੱਖਾਂ ਬਦਲਣ ਦੇ ਭਰਮ ਨੂੰ ਦੂਰ ਕੀਤਾ।

ਦੂਜੇ ਪਾਸੇ ਦਰਸ਼ਨ ਨਾਲ ਗੱਲਬਾਤ ਕਰਨ ਤੋਂ ਪਤਾ ਲੱਗਾ ਕਿ ਉਹ ਸੈਕਸ ਪੱਖੋਂ ਕਮਜੋਰ ਦਿਲ ਹੈ। ਉਸਦੇ ਮਨ ਵਿੱਚ ਵਹਿਮ ਬੈਠਾ ਹੋਇਆ ਸੀ ਕਿ ਜਿਆਦਾ ਪਤਨੀ ਨੂੰ ਮਿਲਣ ਨਾਲ ਸਰੀਰ ਕਮਜੋਰ ਹੋ ਜਾਂਦਾ ਹੈ। ਇਸ ਕਰਕੇ ਅੱਧੀ ਰਾਤ ਤੀਕ ਉਹ ਟੀ.ਵੀ. ਦੇਖਦਾ ਰਹਿੰਦਾ ਜਦ ਨੀਂਦ ਆ ਜਾਂਦੀ ਤਾਂ ਉਹ ਸੌਂ ਜਾਂਦਾ। ਜਦ ਕਿ ਰਜਨੀ ਇਸਦੇ ਬਿਲਕੁਲ ਉਲਟ ਸੋਚਦੀ ਸੀ। ਦੋਹਨਾਂ ਦੀ ਸੋਚ ਵਿੱਚ ਇਸ ਤਰ੍ਹਾਂ ਦਾ ਡੂੰਘਾ ਅੰਤਰ ਹੋਣ ਕਾਰਣ ਰਜਨੀ ਦੀ ਇਸ ਮਾਨਸਿਕ ਬਿਮਾਰੀ ਨੇ ਜਨਮ ਲਿਆ। ਰਜਨੀ ਨੂੰ ਇਹ ਵੀ ਵਹਿਮ ਸੀ ਕਿ ਦਰਸ਼ਨ ਜਿਹੜਾ ਰਾਤ ਨੂੰ ਮੇਰੇ ਨਾਲ ਗੱਲ ਨਹੀਂ ਕਰਦਾ, ਇਹ ਸ਼ਾਇਦ ਮੈਨੂੰ ਪਸੰਦ ਨਹੀਂ ਕਰਦਾ, ਜਾਂ ਇਸਦੇ ਸਬੰਧ ਕਿਸੇ ਹੋਰ ਔਰਤ ਨਾਲ ਹੋਣਗੇ।

ਦਰਸ਼ਨ ਵਿਚੋਂ ਸੈਕਸ ਨਾਲ ਕਮਜੋਰੀ ਹੋ ਜਾਣ ਦੀ ਗਲਤ ਧਾਰਨਾ ਨੂੰ ਦੂਰ ਕਰਨ ਲਈ ਉਸਨੂੰ ਸਮਝਾਇਆ ਗਿਆ ਅਤੇ ਉਸਨੂੰ ਮਾਨਸਿਕ ਤੌਰ 'ਤੇ ਤਕੜਾ ਕਰਨ ਲਈ ਮਨੋਵਿਗਿਆਨਕ ਸੁਝਾਅ ਦਿੱਤੇ ਗਏ। ਸੋ ਰਜਨੀ ਅਤੇ ਦਰਸ਼ਨ ਦੀ ਮਾਨਸਿਕ ਬਿਮਾਰੀ ਅਸਲ ਵਿੱਚ ਸੈਕਸ ਪ੍ਰਤੀ ਅਗਿਆਨਤਾ ਅਤੇ ਗਲਤ ਜਾਣਕਾਰੀ ਸੀ। ਜੇ ਉਹ ਕੁਝ ਸਮਾਂ ਹੋਰ ਤਰਕਸ਼ੀਲ ਸੋਸਾਇਟੀ ਦੇ ਸੰਪਰਕ ਵਿੱਚ ਨਾ ਆਉਂਦੇ ਤਾਂ ਉਹਨਾਂ ਦੇ ਘਰੇਲੂ ਜੀਵਨ ਵਿੱਚ ਬਹੁਤ ਵੱਡੀ ਉਥਲ ਪੁਥਲ ਹੋ ਸਕਦੀ ਸੀ।





# ਸਾਨੂੰ ਕਲੈਹਣੀਆਂ ਕਿਹਾ ਜਾਂਦਾ ਸੀ

ਤਰਕਸ਼ੀਲ ਸੁਸਾਇਟੀ ਦੀ ਬਰਗਾੜੀ ਇਕਾਈ ਕੋਲ ਇੱਕ ਕਿਸਾਨ ਪ੍ਰੀਵਾਰ ਦੇ ਘਰ ਦਾ ਕੇਸ ਆਇਆ। ਇਹ ਸਾਂਝਾ ਪ੍ਰੀਵਾਰ ਸੀ। ਮਾਂ-ਬਾਪ ਵੀ ਜ਼ਿੰਦਾ ਸਨ। ਉਨ੍ਹਾਂ ਦੇ ਅੱਗੇ ਤਿੰਨ ਲੜਕੇ ਸਨ ਅਤੇ ਇਨ੍ਹਾਂ ਤਿੰਨਾਂ ਦੇ ਅੱਗੇ ਔਲਾਦ ਸੀ। ਪਹਿਲੇ ਲੜਕੇ ਦੇ ਇੱਕ ਲੜਕਾ ਤੇ ਇੱਕ ਲੜਕੀ ਸੀ, ਦੂਸਰੇ ਦੇ ਚਾਰ ਲੜਕੀਆਂ ਸਨ ਅਤੇ ਤੀਸਰੇ ਦੇ ਇੱਕ ਲੜਕਾ ਸੀ।

ਭਾਵੇਂ ਇਹ ਪ੍ਰੀਵਾਰ ਆਰਥਿਕ ਪੱਖ ਤੋਂ ਠੀਕ-ਠਾਕ ਸੀ ਪਰ ਫਿਰ ਵੀ ਇਸ ਪ੍ਰੀਵਾਰ ਨੂੰ ਰਹੱਸਮਈ ਜਾਪਦੀਆਂ ਘਟਨਾਵਾਂ ਨੇ ਅੰਤਾਂ ਦਾ ਤੰਗ ਕੀਤਾ ਹੋਇਆ ਸੀ। ਇਸ ਘਰ ਅੰਦਰ ਕਦੇ ਅੱਗ ਨਾਲ ਕੱਪੜੇ ਸੜ੍ਹ ਜਾਂਦੇ, ਕਦੇ ਮੰਜੇ ਮੱਚ ਜਾਂਦੇ, ਰਜਾਈਆਂ-ਗਦੈਲੇ ਮੱਚ ਜਾਂਦੇ ਜਾਂ ਝੁਲਸੇ ਜਾਂਦੇ, ਪੇਟੀ ਅਤੇ ਅਲਮਾਰੀ 'ਚ ਪਏ ਕੱਪੜੇ ਵੀ ਮੱਚ ਗਏ, ਬੈਠਕ 'ਚ ਪਈਆਂ ਮੇਜ-ਕੁਰਸੀਆਂ ਨੂੰ ਵੀ ਅੱਗ ਲੱਗ ਗਈ। ਇਸਤੋਂ ਇਲਾਵਾ ਘਰ 'ਚ ਤਵੀਤ, ਟੂਣਾ ਵਗੈਰਾ ਵੀ ਆਉਂਦਾ ਰਹਿੰਦਾ। ਘਰ 'ਚੋਂ ਹੀ ਚਿੱਠੀਆਂ ਮਿਲਣ ਲੱਗੀਆਂ, ਜਿੰਨ੍ਹਾਂ ਵਿਚ ਘਰ ਦੇ ਜਿੰਮੇਵਾਰ ਮੈਂਬਰਾਂ ਬਾਰੇ ਬੁਰਾ-ਭਲਾ ਲਿਖਿਆ ਹੁੰਦਾ ਸੀ।

ਸਾਡੇ ਸਮਾਜ ਵਿਚ ਅੰਧ-ਵਿਸ਼ਵਾਸ਼ ਭਾਰੂ ਹੋਣ ਕਾਰਨ ਸਾਰੇ ਪ੍ਰੀਵਾਰ ਨੇ ਹੀ ਇਸ ਨੂੰ ਕਿਸੇ ਦੈਵੀ ਸ਼ਕਤੀ ਦੀ ਕਰੋਪੀ ਸਮਝਿਆ। ਬਸ, ਫਿਰ ਕੀ ਸੀ। ਫਿਰ ਡੇਰਿਆਂ ਤੇ ਪੀਰ-ਫਕੀਰਾਂ, ਸਾਧਾਂ-ਬੂਬਨਿਆਂ, ਅਤੇ ਚੇਲੇ-ਚਪਟਿਆਂ ਦੇ ਦਰ ਖੜਕਾਉਣ ਲੱਗ ਪਏ। ਤੇ ਇਹ ਸਾਰੇ 'ਬਗਲੇ ਭਗਤ' ਇਸ ਪ੍ਰੀਵਾਰ ਨੂੰ ਆਪਣੇ ਜਾਲ ਵਿਚ ਫਸਾ ਕੇ ਲੁੱਟਦੇ ਰਹੇ। ਕਾਫੀ ਲੁੱਟ ਕਰਾਉਣ ਤੋਂ ਬਾਅਦ ਇਹ ਪ੍ਰੀਵਾਰ ਤੰਗ ਤੇ ਬੇਬਸ ਹੋ ਕੇ ਸੁਸਾਇਟੀ ਕੋਲ ਆਇਆ।

ਸਾਡੀ ਟੀਮ ਉਸ ਘਰ ਗਈ ਤਾਂ ਜਾ ਕੇ ਦੇਖਿਆ ਕਿ ਉਸ ਘਰ 'ਚ ਬਹੁਤ ਹੀ ਸਹਿਮ ਵਾਲਾ ਮਾਹੌਲ ਬਣਿਆ ਹੋਇਆ ਹੈ। ਚੁੱਪ-ਚਾਂਦ ਛਾਈ ਹੋਈ ਹੈ। ਸਭ ਕੁੱਝ ਦੇ ਹੁੰਦੇ-ਸੁੰਦੇ ਉਹ ਘਰ ਵੀਰਾਨੀ ਦੀ ਝਲਕ ਪੇਸ਼ ਕਰ ਰਿਹਾ ਸੀ। ਹਰ ਖੂੰਜੇ ਤੋਂ ਸਹਿਮ ਹੀ ਫੁੱਟਦਾ ਪ੍ਰਤੀਤ ਹੁੰਦਾ ਸੀ।

ਪਹਿਲਾਂ ਸਾਡੀ ਟੀਮ ਨੇ ਗੱਲੀਂ-ਬਾਤੀਂ ਇਹ ਸਹਿਮ ਭਰਿਆ ਮਾਹੌਲ ਕੁੱਝ ਹੱਦ ਤੱਕ ਦੂਰ ਕੀਤਾ ਤੇ ਫਿਰ ਸਾਰੀ ਪੁੱਛ-ਪੜਤਾਲ ਸ਼ੁਰੂ ਕੀਤੀ। ਕਿਉਂਕਿ ਸਾਂਝੇ ਪ੍ਰੀਵਾਰ 'ਚ ਕੋਈ ਆਰਥਕ ਵਿਤਕਰਾ ਸਾਹਮਣੇ ਨਾ ਆਇਆ ਤਾਂ ਸਮਝਿਆ ਗਿਆ ਕਿ ਇੱਥੇ ਕੋਈ ਨਾ ਕੋਈ ਸਮਾਜਿਕ ਕਾਰਨ ਕੰਮ ਕਰ ਰਿਹਾ ਹੈ। ਫਿਰ ਸਮਾਜਕ ਪੱਖ ਤੋਂ ਕੇਸ ਨੂੰ ਘੋਖਣਾ ਸ਼ੁਰੂ ਕੀਤਾ। ਬੱਸ, ਇਸ ਪੱਖ ਤੋਂ ਪੜਤਾਲ ਕਰਦਿਆਂ ਸਾਡੀ ਨਜ਼ਰ ਉਨ੍ਹਾਂ ਚਾਰ ਲੜਕੀਆਂ 'ਤੇ ਗਈ ਜਿੰਨਾਂ ਦੇ ਕੋਈ ਭਰਾ ਨਹੀਂ ਸੀ। ਉਨ੍ਹਾਂ ਤੋਂ ਪੁੱਛ-ਪੜਤਾਲ ਸ਼ੁਰੂ ਕੀਤੀ ਗਈ। ਥੋੜੀ ਜਿਹੀ ਪੁੱਛ-ਪੜਤਾਲ ਬਾਅਦ ਹੀ ਇਨ੍ਹਾਂ ਚਾਰਾਂ ਲੜਕੀਆਂ ਵਿਚੋਂ ਵਿਚਕਾਰਲੀਆਂ ਦੋ ਲੜਕੀਆਂ, ਜਿਹੜੀਆਂ ਛੇਵੀਂ ਅਤੇ ਅੱਠਵੀਂ ਜਮਾਤ 'ਚ ਪੜ੍ਹਦੀਆਂ ਸਨ, ਨੇ ਸਾਨੂੰ ਸਾਫ ਤੌਰ 'ਤੇ ਹੀ ਦੱਸ ਦਿੱਤਾ ਕਿ ਇਹ ਘਟਨਾਵਾਂ ਉਹ ਹੀ ਕਰ ਰਹੀਆਂ ਹਨ।

ਅੱਗੇ ਜਦੋਂ ਉਨ੍ਹਾਂ ਤੋਂ ਇਸ ਦਾ ਕਾਰਨ ਪੁੱਛਿਆ ਗਿਆ ਤਾਂ ਉਨ੍ਹਾਂ ਨੇ ਰੋਂਦਿਆਂ ਹੋਇਆਂ ਦੱਸਿਆ, "ਅੰਕਲ ਜੀ, ਸਾਡੇ ਨਾਲ ਬੁਰਾ ਸਲੂਕ ਕੀਤਾ ਜਾਂਦਾ ਹੈ। ਸਾਡਾ ਦਾਦਾ ਸਾਡੇ ਨਾਲ ਲੜਦਾ ਰਹਿੰਦਾ ਹੈ। ਸਾਡੇ ਭਰਾ ਨਾ ਹੋਣ ਕਰਕੇ ਸਾਨੂੰ ਮਾੜੀਆਂ, ਕੁਲੈਹਣੀਆਂ, ਪੱਥਰ ਵਗੈਰਾ ਦੱਸਿਆ ਜਾਂਦਾ ਹੈ ਅਤੇ ਭਰਾ ਪੈਦਾ ਨਾ ਹੋਣ ਦਾ ਸਾਰਾ ਕਸੂਰ ਸਾਡੇ 'ਚ ਕੱਢਿਆ ਜਾਂਦਾ ਹੈ।" ਉਨ੍ਹਾਂ ਨੇ ਅੱਗੇ ਕਿਹਾ ਕਿ ਉਹ ਬਹੁਤ ਔਖੀਆਂ ਹਨ ਤੇ ਤਾਂ ਹੀ ਇਹ ਸਭ ਕੁਝ ਕਰਨ ਲੱਗੀਆਂ ਹਨ। ਤੇ ਉਹ ਦੋਵੇਂ ਰਲ ਕੇ ਹੀ ਕਰਦੀਆਂ ਹਨ।

ਸਾਡੇ ਸਮਝਾਉਣ 'ਤੇ ਦੋਹਾਂ ਲੜਕੀਆਂ ਨੇ ਵਾਅਦਾ ਕੀਤਾ ਕਿ ਅੱਗੇ ਤੋਂ ਉਹ ਕੋਈ ਅਜਿਹੀ ਘਟਨਾ ਨਹੀਂ ਕਰਨਗੀਆਂ।

ਉਸ ਤੋਂ ਬਾਅਦ ਸਾਰੇ ਪ੍ਰੀਵਾਰ ਨੂੰ ਇਕੱਠਿਆਂ ਬਿਠਾ ਕੇ ਅੱਗੇ ਤੋਂ ਕੋਈ ਵੀ ਘਟਨਾ ਨਾ ਵਾਪਰਨ ਦੀ ਅਸੀਂ ਗਰੰਟੀ ਦਿੱਤੀ। ਪ੍ਰੀਵਾਰ ਨੂੰ ਸਮਝਾਇਆ ਕਿ ਲੜਕੇ ਜਾਂ ਲੜਕੀ ਪੈਦਾ ਹੋਣ ਜਾਂ ਨਾ ਹੋਣ ਵਿਚ ਕਿਸੇ ਜੀਵ ਦੇ ਕੁਲੈਹਣਾ ਹੋਣ ਜਾਂ ਮਾੜਾ ਹੋਣ ਦਾ ਕੋਈ ਤੁਅੱਲਕ ਨਹੀਂ ਹੈ। ਜਿਸਦੇ ਚਾਰ ਲੜਕੀਆਂ ਹੀ ਲੜਕੀਆਂ ਸਨ, ਜਦੋਂ ਅਸੀਂ ਉਸ ਲੜਕੇ ਨੂੰ ਪੁੱਛਿਆ ਕਿ ਤੂੰ ਇੰਨੀਆਂ ਲੜਕੀਆਂ ਪੈਦਾ ਕਿਉਂ ਕੀਤੀਆਂ, ਇੱਕ ਜਾਂ ਦੋ ਕਾਫੀ ਨਹੀਂ ਹਨ ਤਾਂ ਇਸ ਤੇ ਉਸ ਦੀ ਘਰ ਵਾਲੀ ਨੇ ਜਵਾਬ ਦਿੰਦਿਆਂ ਕਿਹਾ ਕਿ "ਵੀਰ ਜੀ ਇਹ ਤਾਂ ਅਸੀਂ ਇਸੇ ਉਮੀਦ ਨਾਲ ਹੀ ਕਰੀ ਗਏ ਕਿ ਸ਼ਾਇਦ ਕੋਈ ਮੁੰਡਾ ਹੋ ਜਾਵੇ।" ਪ੍ਰੀਵਾਰ ਨੂੰ ਸਾਰੀ ਗੱਲ ਸਮਝਾ ਬੁਝਾ ਕੇ ਠੀਕ-ਠਾਕ ਰਹਿਣ ਲਈ ਕਿਹਾ ਗਿਆ।

ਛੇ ਮਹੀਨੇ ਬਾਅਦ ਉਸੇ ਪਿੰਡ ਕਿਸੇ ਹੋਰ ਕੇਸ 'ਤੇ ਗਏ ਤਾਂ ਉਸ ਘਰੇ ਜਾਣ ਦਾ ਮੌਕਾ ਮਿਲਿਆ, ਸਾਰਾ ਪ੍ਰੀਵਾਰ ਖੁਸ਼ ਸੀ।

**ਸਿੱਟਾ:** ਅੱਜ ਦੇ ਯੁੱਗ ਵਿਚ ਵੀ ਲੜਕੀਆਂ ਨਾਲੋਂ ਮੁੰਡੇ ਨੂੰ ਤਰਜੀਹ ਹੀ ਨਹੀਂ ਦਿੱਤੀ ਜਾਂਦੀ ਬਲਕਿ ਪੈਦਾ ਹੋਈ ਬੱਚੀ ਨੂੰ ਮੁੰਡੇ ਦਾ ਰੂਪ ਨਾ ਅਖਤਿਆਰ ਕਰਨ ਦੀ ਦੋਸ਼ੀ ਵੀ ਗਰਦਾਨ ਦਿੱਤਾ ਜਾਂਦਾ ਹੈ ਅਤੇ ਇਸ ਆਧਾਰ 'ਤੇ ਵਿਤਕਰਾ ਵੀ ਕੀਤਾ ਜਾਂਦਾ ਹੈ। ਇਸ ਲਈ ਜਿੰਨਾ ਚਿਰ ਇਹ ਮਰਦ-ਪ੍ਰਧਾਨ ਸਮਾਜ ਦੀ ਥਾਂ ਬਰਾਬਰੀ ਵਾਲਾ ਸਮਾਜ ਨਹੀਂ ਉਸਰ ਜਾਂਦਾ ਉਨੀਂ ਦੇਰ ਔਰਤ ਨਾਲ ਇਹੋ-ਜਿਹੇ ਵਿਤਕਰੇ ਹੁੰਦੇ ਰਹਿਣਗੇ ਅਤੇ ਇਹੋ-ਜਿਹੀਆਂ ਘਟਨਾਵਾਂ ਵੀ ਵਾਪਰਦੀਆਂ ਰਹਿਣਗੀਆਂ। ਸੋ ਸਾਨੂੰ ਚਾਹੀਦਾ ਹੈ ਕਿ ਇਹੋ ਜਿਹੇ ਕੇਸਾਂ ਨੂੰ ਨਜਿੱਠਦਿਆਂ ਜਿੱਥੇ ਔਰਤਾਂ ਨੂੰ ਇਹੋ ਜਿਹੀਆਂ ਘਟਨਾਵਾਂ ਨਾ ਕਰਨ ਦੀ ਸਲਾਹ ਦੇਣੀ ਚਾਹੀਦੀ ਹੈ, ਉਸ ਤੋਂ ਵਧਕੇ ਇਹ ਅਤਿ-ਮਹੱਤਵਪੂਰਨ ਬਣ ਜਾਂਦਾ ਹੈ ਕਿ ਅਸੀਂ ਉਨ੍ਹਾਂ ਨੂੰ ਉਨ੍ਹਾਂ ਨਾਲ ਹੁੰਦੇ ਵਿਤਕਰੇ ਵਾਲੇ ਅਸਲੀ ਕਾਰਨ ਇਸ ਸਮਾਜ ਨੂੰ ਤਬਦੀਲ ਕਰਕੇ ਬਰਾਬਰੀ ਵਾਲਾ ਸਮਾਜ ਉਸਾਰਨ ਵੱਲ ਤੋਰਨ ਲਈ ਪ੍ਰੇਰਿਤ ਕਰੀਏ।

*ਰਿਪੋਰਟ: ਟੀਮ ਮੈਂਬਰ-ਚੰਨਣ ਵਾਂਦਰ, ਰੇਸ਼ਮ ਠੱਠੀ ਭਾਈ ਕੀ*

# ਸ਼੍ਰੀ ਭੂਰਾ ਸਿੰਘ ਨੂੰ ਆਗਰਕਰ ਐਵਾਰਡ

ਪੂਨਾ - 16 ਜੂਨ, 2004 ਦੀ ਸ਼ਾਮ ਨੂੰ ਰਾਸ਼ਟਰੀ ਸੇਵਾ ਦਲ ਕੈਂਪਸ ਦੇ ਸਾਹਮਣੇ ਗੁਰੂ ਜੀ ਸਕੂਲ ਪੂਨਾ ਦੇ ਨਾਥਪਈ ਹਾਲ ਵਿੱਚ ਅੰਧਸ਼ਰਧਾ ਨਿਰਮੂਲਨ ਸੰਮਤੀ ਦੀ ਅਗਵਾਈ ਵਿੱਚ ਸਮਾਜ ਸੁਧਾਰਕ ਗੋਪਾਲ ਗਣੇਸ਼ ਆਗਰਕਰ ਐਵਾਰਡ ਪ੍ਰਦਾਨ ਕਰਨ ਲਈ ਸੰਮਤੀ ਦੇ ਆਗੂਆਂ, ਸਮਾਜ ਸੇਵੀਆਂ, ਚਿੰਤਕਾਂ ਅਤੇ ਅਗਾਂਹਵਧੂ ਵਿਚਾਰਾਂ ਵਾਲੇ ਲੋਕਾਂ ਦਾ ਭਰਵਾਂ ਇਕੱਠ ਸੀ। ਸੰਮਤੀ ਵੱਲੋਂ ਇਹ ਐਵਾਰਡ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਸੂਬਾ ਜਥੇਬੰਦਕ ਮੁਖੀ ਸ਼੍ਰੀ ਭੂਰਾ ਸਿੰਘ ਮਹਿਮਾ ਸਰਜਾ ਨੂੰ ਦੇਣ ਦਾ ਫੈਸਲਾ ਕੀਤਾ ਗਿਆ ਸੀ। ਇਸ ਸਮਾਰੋਹ ਵਿੱਚ ਐਵਾਰਡ ਹਾਸਲ ਕਰਨ ਲਈ ਭੂਰਾ ਸਿੰਘ ਦੇ ਨਾਲ ਤਰਕਸ਼ੀਲ ਦੇ ਸੰਪਾਦਕੀ ਬੋਰਡ ਮੈਂਬਰ ਰਾਮ ਸਵਰਨ ਸਿੰਘ ਵੀ ਹਾਜਰ ਸਨ। ਸਨਮਾਨ ਸਮਾਰੋਹ ਦੀ ਪ੍ਰਧਾਨਗੀ ਵਿੱਚ ਸੰਮਤੀ ਦੇ ਸੂਬਾ ਪ੍ਰਧਾਨ ਡਾ. ਨਰੇਂਦਰ ਦਭੋਲਕਰ ਤੋਂ ਇਲਾਵਾ ਜਿਲ੍ਹਾ ਪ੍ਰਧਾਨ ਸ਼੍ਰੀ ਦੀਪਕ ਗਿਰਵੇ, ਤਰਕਸ਼ੀਲ ਚਿੰਤਕ ਡੀ. ਡੀ. ਬੰਧਿਸ਼ਟੇ ਇੰਦੌਰ, ਸ਼੍ਰੀ ਰਾਜੇਂਦਰ ਮਾਲਤਕਰ ਅਤੇ ਸ਼੍ਰੀ ਭੂਰਾ ਸਿੰਘ ਸ਼ਾਮਲ ਸਨ।

ਸਮਾਰੋਹ ਦੀ ਸ਼ੁਰੂਆਤ ਕਰਦਿਆਂ ਡਾ. ਦਭੋਲਕਰ ਨੇ 19ਵੀਂ ਸਦੀ ਦੇ ਮਗਰਲੇ ਅੱਧ ਅਤੇ ਵੀਹਵੀਂ ਸਦੀ ਦੇ ਸ਼ੁਰੂਆਤੀ ਦੌਰ ਵਿੱਚ ਅੰਧਵਿਸ਼ਵਾਸਾਂ ਅਤੇ ਰੂੜ੍ਹੀਵਾਦੀ ਰਸਮਾਂ ਰਿਵਾਜਾਂ ਦੇ ਖਿਲਾਫ ਮਹਾਂਰਾਸ਼ਟਰ ਵਿੱਚ ਉੱਘਾ ਰੋਲ ਕਰਨ ਵਾਲੇ ਸਮਾਜ ਸੁਧਾਰਕ ਸ਼੍ਰੀ ਗੋਪਾਲ ਗਣੇਸ਼ ਆਗਰਕਰ ਬਾਰੇ ਜਾਣਕਾਰੀ ਦਿੱਤੀ। ਉਹਨਾਂ ਦੱਸਿਆ ਕਿ ਉਹਨਾਂ ਦੀ ਯਾਦ ਵਿੱਚ ਇਹ ਐਵਾਰਡ ਸੁਤੰਤਰਤਾ ਸੈਨਾਨੀ ਸ਼੍ਰੀ ਅਤੇ ਸ਼੍ਰੀਮਤੀ ਅਨੰਤ ਸਾਠੇ ਜੀ ਦੇ ਸਹਿਯੋਗ ਨਾਲ ਸ਼੍ਰੀ ਆਗਰਕਰ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਯਤਨਸ਼ੀਲ ਵਿਅਕਤੀਆਂ ਨੂੰ ਦਿੱਤਾ ਜਾਂਦਾ ਹੈ। ਡਾ. ਦਭੋਲਕਰ ਨੇ ਪੰਜਾਬ ਦੀ ਤਰਕਸ਼ੀਲ ਲਹਿਰ ਦਾ ਜ਼ਿਕਰ ਕਰਦਿਆਂ ਆਖਿਆ ਕਿ ਅੰਧਸ਼ਰਧਾ ਨਿਰਮੂਲਨ ਸੰਮਤੀ ਇਹ ਐਵਾਰਡ ਸ਼੍ਰੀ ਭੂਰਾ ਸਿੰਘ ਨੂੰ ਦੇਣ ਵਿੱਚ ਫ਼ਖਰ ਮਹਿਸੂਸ ਕਰਦੀ ਹੈ। ਉਹਨਾਂ ਆਸ ਪ੍ਰਗਟਾਈ ਕਿ ਸ਼੍ਰੀ ਭੂਰਾ ਸਿੰਘ ਤਰਕਸ਼ੀਲ ਲਹਿਰ ਦਾ ਸਹੀ ਮਾਰਗ ਦਰਸ਼ਨ ਕਰਦੇ ਹੋਏ ਪੰਜਾਬ ਦੇ ਨਾਲ ਨਾਲ ਰਾਸ਼ਟਰੀ ਪੱਧਰ ਉਤੇ ਵੀ ਆਪਣਾ ਬਣਦਾ ਰੋਲ ਨਿਭਾਉਂਦੇ ਰਹਿਣਗੇ। ਸੰਮਤੀ ਦੇ ਸੀਨੀਅਰ ਆਗੂ ਕੁਮਾਰ ਮੰਡਪੇ ਨੇ ਐਵਾਰਡ ਦੇ ਨਾਲ ਦਿੱਤਾ ਜਾਣ ਵਾਲਾ 'ਗੌਰਵ ਪੱਤਰ' ਪੜ੍ਹਦਿਆਂ ਭੂਰਾ ਸਿੰਘ ਦੇ ਸੰਘਰਸ਼ਮਈ ਜੀਵਨ ਦਾ ਜ਼ਿਕਰ ਕੀਤਾ ਅਤੇ ਉਹਨਾਂ ਵੱਲੋਂ ਨੌਜਵਾਨ ਭਾਰਤ ਸਭਾ ਅਤੇ ਟ੍ਰੇਡ ਯੂਨੀਅਨਾਂ ਵਿੱਚ ਨਿਭਾਏ ਰੋਲ ਅਤੇ ਹੁਣ ਤਰਕਸ਼ੀਲ ਲਹਿਰ ਲਈ ਦਿੱਤੀਆਂ ਜਾਣ ਵਾਲੀਆਂ ਸ਼ਾਨਦਾਰ ਸੇਵਾਵਾਂ ਦੀ ਸ਼ਲਾਘਾ ਕੀਤੀ।

ਸਮਾਰੋਹ ਨੂੰ ਸੰਬੋਧਨ ਕਰਦਿਆਂ ਸਾਲ 2002 ਦਾ ਐਵਾਰਡ ਹਾਸਲ ਕਰਨ ਵਾਲੇ ਤਰਕਸ਼ੀਲ ਚਿੰਤਕ ਸ਼੍ਰੀ ਡੀ. ਡੀ. ਬੰਧਿਸ਼ਟੇ ਨੇ ਆਖਿਆ ਕਿ ਅਜੋਕੇ ਸਮੇਂ ਵਿੱਚ ਅਜਿਹੀ ਸਮਾਜ ਸੇਵਾ ਦੀ ਬਹੁਤ ਲੋੜ ਹੈ ਜਿਹੜੀ ਲੋਕਾਂ ਨੂੰ ਵਿਗਿਆਨ ਨਾਲ ਜੋੜੇ। ਪ੍ਰਧਾਨਗੀ ਮੰਡਲ ਵੱਲੋਂ ਸ਼੍ਰੀ ਭੂਰਾ ਸਿੰਘ ਨੂੰ ਇੱਕ ਸ਼ਾਲ, ਗੌਰਵ ਪੱਤਰ ਅਤੇ 5000 ਰੁਪਏ ਦੀ ਰਾਸ਼ੀ ਦੇ ਕੇ ਸਨਮਾਨਿਤ ਕੀਤਾ ਗਿਆ। ਇਹ ਪਲ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਸਮੂਹ ਕਾਮਿਆਂ ਲਈ ਸਚਮੁੱਚ ਗੌਰਵ ਭਰੇ ਸਨ।

ਐਵਾਰਡ ਹਾਸਲ ਕਰਨ ਉਪਰੰਤ ਸ਼੍ਰੀ ਭੂਰਾ ਸਿੰਘ ਨੇ ਸੰਬੋਧਨ ਕਰਦਿਆਂ ਆਖਿਆ ਕਿ ਇਹ ਸਨਮਾਨ ਅਸਲ ਵਿੱਚ ਤਰਕਸ਼ੀਲ ਲਹਿਰ ਦੇ ਸੁਹਿਰਦ ਕਾਮਿਆਂ, ਅ. ਨਿ. ਸੰਮਤੀ ਦੇ ਵਰਕਰਾਂ ਅਤੇ ਉਨ੍ਹਾਂ ਅਗਾਂਹਵਧੂ ਲੋਕਾਂ ਦਾ ਹੈ ਜਿਹੜੇ ਸਮਾਜ ਵਿਚੋਂ ਅੰਧਵਿਸ਼ਵਾਸਾਂ ਅਤੇ ਗੈਰ ਵਿਗਿਆਨਕ ਸੋਚ ਦੇ ਖਾਤਮੇ ਲਈ ਮੋਢੇ ਨਾਲ ਮੋਢਾ ਜੋੜ ਕੇ ਚੱਲ ਰਹੇ ਹਨ। ਉਨ੍ਹਾਂ ਸਮਾਰੋਹ ਵਿੱਚ ਹਾਜਰ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਕਿ ਪੰਜਾਬ ਵਿੱਚ ਮਾਨਵਤਾਵਾਦੀ ਲਹਿਰ ਦਾ ਹੋਰ ਪਾਸਾਰ ਕਰਦੇ ਹੋਏ ਦੇਸ਼ ਭਰ ਵਿੱਚ ਫਿਰਕਾਪ੍ਰਸਤ ਤਾਕਤਾਂ ਨੂੰ ਭਾਂਜ ਦੇਣ ਲਈ ਆਪਣਾ ਬਣਦਾ ਰੋਲ ਨਿਭਾਉਂਦੇ ਰਹਿਣਗੇ। ਉਹਨਾਂ ਨੇ ਦੇਸ਼ ਭਰ ਦੇ ਮਾਨਵਤਾਵਾਦੀ ਸੰਗਠਨਾਂ ਦੇ ਏਕੇ ਅਤੇ ਸਾਂਝੇ ਪ੍ਰੋਗਰਾਮ ਦੀ ਲੋੜ 'ਤੇ ਜੋਰ ਦਿੱਤਾ। ਅੰਤ ਵਿੱਚ ਸੰਮਤੀ ਦੇ ਜਿਲ੍ਹਾ ਪ੍ਰਧਾਨ ਸ਼੍ਰੀ ਦੀਪਕ ਗਿਰਵੇ ਨੇ ਆਗਰਕਰ ਐਵਾਰਡ ਪ੍ਰਾਪਤ ਕਰਨ ਲਈ ਸ਼੍ਰੀ ਭੂਰਾ ਸਿੰਘ ਅਤੇ ਤਰਕਸ਼ੀਲ ਸੋਸਾਇਟੀ ਪੰਜਾਬ ਨੂੰ ਵਧਾਈ ਦਿੰਦਿਆਂ ਸਮਾਰੋਹ ਵਿੱਚ ਸ਼ਾਮਲ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ।

## ਮਨੁੱਖ ਅਤੇ ਪਸ਼ੂ

ਜੇਕਰ ਆਦਮੀ ਆਪਣੇ ਭੂਤਕਾਲ ਨਾਲ ਹੀ ਸੰਤੁਸ਼ਟ ਰਹੇ ਪਰ ਭਵਿੱਖ ਵੱਲ ਨੂੰ ਜਾਣ ਲਈ ਤਰੱਕੀ ਨਾ ਕਰੇ ਤਾਂ ਮਨੁੱਖ ਅਤੇ ਪਸ਼ੂ ਵਿੱਚ ਕੋਈ ਅੰਤਰ ਨਹੀਂ। ਮੰਨਿਆ ਕਿ ਆਦਮੀ ਅਤੇ ਪਸ਼ੂ ਵਿੱਚ ਬਹੁਤ ਗੱਲਾਂ ਇਕੋ ਜਿਹੀਆਂ ਹਨ। ਦੋਹਵੇਂ ਖੁਰਾਕ ਖਾਂਦੇ ਅਤੇ ਪਚਾਉਂਦੇ ਹਨ, ਸਾਹ ਲੈਂਦੇ ਹਨ, ਸੰਤਾਨ ਪੈਦਾ ਕਰਦੇ ਹਨ ਅਤੇ ਇੱਕ ਉਮਰ ਭੋਗ ਕੇ ਮਰ ਜਾਂਦੇ ਹਨ। ਪਰ ਮਨੁੱਖ ਦੀਆਂ ਕੁਝ ਵਿਸ਼ੇਸ਼ਤਾਵਾਂ ਉਸਨੂੰ ਪਸ਼ੂ ਤੋਂ ਵੱਖਰਾ ਕਰਦੀਆਂ ਹਨ। ਮਨੁੱਖ ਦੀ ਖਾਸੀਅਤ ਉਸਦੀ ਬੁੱਧੀ ਹੈ ਜਿਸ ਨਾਲ ਉਹ ਜਾਂਚ ਪੜਚੋਲ, ਖੋਜ, ਗੰਭੀਰ-ਚਿੰਤਨ ਅਤੇ ਅਧਿਐਨ ਕਰਦਾ ਹੈ, ਆਪਣੇ ਜੀਵਨ ਨੂੰ ਖ਼ੁਸ਼ਹਾਲ ਬਣਾਉਂਦਾ ਹੈ। ਉਹ ਆਪਣੇ ਅੰਦਰ ਦੀਆਂ ਪਸ਼ੂ ਬਿਰਤੀਆਂ ਨੂੰ ਵੀ ਕਾਬੂ ਵਿੱਚ ਰਖਦਾ ਹੈ। ਇਸ ਤਰ੍ਹਾਂ ਮਨੁੱਖ ਸਭ ਜੀਵਾਂ ਤੋਂ ਸਰਵ ਉਤਮ ਹੈ। ਜੇ ਪਸ਼ੂ ਦੀ ਸਰੀਰਕ ਭੁੱਖ ਪੂਰੀ ਹੋ ਜਾਂਦੀ ਹੈ ਤਾਂ ਉਸਦਾ ਸਭ ਤੋਂ ਵੱਡਾ ਨਿਸ਼ਾਨਾ ਪੂਰਾ ਹੋ ਜਾਂਦਾ ਹੈ ਇਸ ਤੋਂ ਅੱਗੇ ਉਸਦਾ ਹੋਰ ਲਕਸ਼ ਨਹੀਂ ਹੁੰਦਾ। ਪਰ ਆਦਮੀ ਦਾ ਸਰਵ ਉਤਮ ਮਕਸਦ ਉਸ ਵਕਤ ਤੱਕ ਪੂਰਾ ਨਹੀਂ ਹੁੰਦਾ ਜਦ ਤੱਕ ਉਹ ਆਪਣੇ ਦਿਲ ਦਿਮਾਗ (ਭਾਵਨਾਵਾਂ ਅਤੇ ਸੋਚ) ਨੂੰ ਸਭਿਆ ਨਹੀਂ ਬਣਾ ਲੈਂਦਾ। ਇਹੀ ਕੁਝ ਉਸਨੂੰ ਪਸ਼ੂ ਤੋਂ ਵੱਖਰਾ ਕਰਦਾ ਹੈ।

*ਪੇਸ਼ਕਸ਼ - ਸਮਤਾ ਬੰਬੇਲੀ, ਸ਼੍ਰੇਣੀ +2*



## ਜਿਗਿਆਸਾ

***ਮੁਸਲਮਾਨਾਂ ਦੇ ਚਾਰ ਚਾਰ ਵਿਆਹ ਹੁੰਦੇ ਹਨ ? ਕੀ ਅਜਿਹਾ ਕਰਕੇ ਉਹ ਬਹੁਤ ਤੇਜੀ ਨਾਲ ਆਬਾਦੀ ਨਹੀਂ ਵਧਾ ਰਹੇ?***

***ਲਖਵਿੰਦਰ ਹਾਲੀ, ਕਿਲਾ ਨੌ***

ਮੁਸਲਮਾਨਾਂ ਬਾਰੇ ਇਹ ਅਸਲ ਵਿੱਚ ਬਹੁਤ ਹੀ ਗਲਤ ਪ੍ਰਚਾਰ ਹੈ ਕਿ ਉਹਨਾਂ ਦੇ ਚਾਰ ਚਾਰ ਵਿਆਹ ਹੁੰਦੇ ਹਨ। ਪਹਿਲੀ ਗੱਲ ਤਾਂ ਮੁਸਲਮਾਨਾਂ ਵਿੱਚ ਵੀ ਔਰਤਾਂ ਦੀ ਗਿਣਤੀ ਲੱਗਭਗ ਆਦਮੀਆਂ ਜਿੰਨੀ ਹੀ ਹੈ ਇਸ ਲਈ ਸਾਰੇ ਮੁਸਲਮਾਨ ਚਾਰ ਚਾਰ ਵਿਆਹ ਕਿਵੇਂ ਕਰਵਾ ਸਕਦੇ ਹਨ। ਮਰਦਮਸ਼ੁਮਾਰੀ ਦੇ ਅੰਕੜਿਆਂ ਅਨੁਸਾਰ ਭਾਰਤ ਦੇ ਮੁਸਲਮਾਨ ਫਿਰਕੇ ਵਿੱਚ 1000 ਮਰਦਾਂ ਪਿੱਛੇ 931 ਔਰਤਾਂ ਹਨ, ਇਸ ਅਨੁਸਾਰ ਹਜਾਰ ਵਿਚੋਂ ਕੇਵਲ 233 ਮਰਦ ਹੀ ਚਾਰ ਚਾਰ ਪਤਨੀਆਂ ਬਣਾ ਸਕਦੇ ਹਨ ਅਤੇ ਬਾਕੀ 767 ਤਾਂ ਅਣਵਿਆਹੇ ਹੀ ਰਹਿ ਜਾਣਗੇ ਇਸ ਹਾਲਤ ਵਿੱਚ ਆਬਾਦੀ ਕਿਵੇਂ ਵਧੂਗੀ? ਉਂਜ ਅਸਲੀਅਤ ਇਹ ਹੈ ਕਿ ਹਿੰਦੂਆਂ ਵਿੱਚ 5.8 ਫੀਸਦੀ ਮਰਦ ਇੱਕ ਤੋਂ ਵੱਧ ਔਰਤਾਂ ਰਖਦੇ ਹਨ ਜਦ ਕਿ ਮੁਸਲਮਾਨਾਂ ਵਿੱਚ ਇਹ ਅੰਕੜਾ 5.7 ਫੀਸਦੀ ਦਾ ਹੈ।

ਆਬਾਦੀ ਵਿੱਚ ਵਾਧੇ ਦੀ ਦਰ ਪ੍ਰਤੀ ਔਰਤ, ਬੱਚਿਆਂ ਦੀ ਗਿਣਤੀ ਨਾਲ ਸਬੰਧਿਤ ਹੁੰਦੀ ਹੈ ਨਾ ਕਿ ਵਿਆਹਾਂ ਦੀ ਗਿਣਤੀ ਨਾਲ। ਇਹ ਵੀ ਵੇਖਿਆ ਗਿਆ ਕਿ ਬੱਚਿਆਂ ਦੀ ਗਿਣਤੀ ਦਾ ਗਰੀਬੀ ਨਾਲ ਸਿੱਧਾ ਸਬੰਧ ਹੈ। ਪੈਦਾਵਾਰੀ ਸਾਧਨਾਂ ਤੋਂ ਹੀਣੇ ਲੋਕ ਚਾਹੇ ਉਹ ਕਿਸੇ ਵੀ ਧਰਮ ਨਾਲ ਸਬੰਧ ਰਖਦੇ ਹੋਣ ਉਹਨਾਂ ਵਿੱਚ ਸੰਤਾਨ ਸੰਜਮ ਪ੍ਰਤੀ ਚੇਤਨਾ ਨਹੀਂ ਹੁੰਦੀ। ਮੁਸਲਮਾਨਾਂ ਵਿੱਚ ਗਰੀਬੀ ਦੀ ਦਰ ਦੂਸਰੇ ਤਬਕਿਆਂ ਦੇ ਮੁਕਾਬਲੇ ਵੱਧ ਹੈ ਇਸ ਕਰਕੇ ਉਹਨਾਂ ਵਿੱਚ ਜਨਮ ਦਰ ਵੀ ਮਾਮੂਲੀ ਜਿਹੀ ਵੱਧ ਹੋ ਸਕਦੀ ਹੈ।

ਅਜੋਕੇ ਸਭਿਆ ਸਮਾਜ ਵਿੱਚ ਇੱਕ ਮਰਦ - ਇੱਕ ਔਰਤ ਦੇ ਜੋੜਾ ਵਿਆਹ ਨੂੰ ਹੀ ਆਦਰਸ਼ਕ ਗਿਣਿਆ ਜਾਂਦਾ ਹੈ। ਇਸ ਲਈ ਧਾਰਮਿਕ ਤੌਰ 'ਤੇ ਮੁਸਲਮਾਨਾਂ ਵਿੱਚ ਚਾਰ ਵਿਆਹ ਕਰਵਾ ਸਕਣ ਦੀ ਛੋਟ ਨਾਲ ਅਸੀਂ ਸਹਿਮਤ ਨਹੀਂ ਹਾਂ। ਇਸ ਤੋਂ ਇਲਾਵਾ ਮੁਸਲਮਾਨ ਧਰਮ ਵਿੱਚ ਔਰਤਾਂ ਦੀ ਸਥਿਤੀ ਪ੍ਰਤੀ ਹੋਰ ਵੀ ਵਿਤਕਰੇ ਬਾਜੀਆਂ ਹਨ। ਇਹਨਾਂ ਸਾਰੀਆਂ ਗੱਲਾਂ ਦਾ ਵਿਰੋਧ ਕਰਨਾ ਬਣਦਾ ਹੈ ਅਤੇ ਮੁਸਲਮਾਨ ਫਿਰਕੇ ਦੇ ਅਗਾਂਹਵਧੂ ਹਿੱਸਿਆਂ ਦੇ ਅੰਦਰੋਂ ਵੀ ਇਸਦਾ ਵਿਰੋਧ ਕੀਤਾ ਜਾ ਰਿਹਾ ਹੈ। ਪਰ ਰਾਜਸੀ, ਆਰਥਿਕ ਅਤੇ ਧਾਰਮਿਕ ਸ਼ਕਤੀ ਰੱਖਣ ਵਾਲੇ ਮੁਸਲਮਾਨਾਂ ਵੱਲੋਂ ਮਰਦਾਵੇਂ ਦਾਬੇ ਵਾਲੇ ਇੱਕ ਪਛੜੇ ਇਤਿਹਾਸਕ ਦੌਰ ਅੰਦਰ ਮਿਲੀਆਂ ਇਹਨਾਂ ਛੋਟਾਂ ਨੂੰ ਅੱਜ ਵੀ ਆਪਣੀ ਅਯਾਸ਼ੀ ਖਾਤਰ ਕਾਇਮ ਰੱਖਿਆ ਜਾ ਰਿਹਾ ਹੈ। ਇਥੇ ਇਹ ਗੱਲ ਧਿਆਨ ਵਿੱਚ ਰੱਖਣਯੋਗ ਹੈ ਕਿ ਸਾਡੇ ਦੇਸ਼ ਵਿੱਚ ਆਰ. ਐਸ. ਐਸ. ਵਰਗੀਆਂ ਜਥੇਬੰਦੀਆਂ ਵੱਲੋਂ ਇਸ ਗੱਲ ਨੂੰ ਆਬਾਦੀ ਦੇ ਵਾਧੇ ਨਾਲ ਜੋੜ ਕੇ ਮੁਸਲਮਾਨਾਂ ਪ੍ਰਤੀ ਨਫਰਤ ਫੈਲਾਉਣ ਵਾਸਤੇ ਪ੍ਰਚਾਰਿਆ ਜਾ ਰਿਹਾ ਹੈ। ਕਿਸੇ ਵੀ ਧਰਮ ਦੀਆਂ ਪਿਛਾਂਹਖਿੱਚੂ ਗੱਲਾਂ ਦਾ ਵਿਰੋਧ ਧਰਮ ਨਿਰਪੱਖ ਅਤੇ ਤਰਕਸ਼ੀਲ ਨਜ਼ਰੀਏ ਤੋਂ ਕਰਨ ਦੀ ਲੋੜ ਹੈ ਨਾ ਕਿ ਫਿਰਕੂ ਨਜ਼ਰੀਏ ਤੋਂ।

***ਕੀ ਵਾਤਾਵਰਣ ਦੇ ਅਨੁਕੂਲ ਕੋਈ ਅਜਿਹਾ ਢੰਗ ਹੈ ਜਿਸ ਨਾਲ ਪਲਾਸਟਿਕ ਦੇ ਕੂੜੇ ਦਾ ਨਿਪਟਾਰਾ ਕੀਤਾ ਜਾ ਸਕੇ, ਕਿਉਂਕਿ ਇਹ ਤਾਂ ਬਹੁਤ ਦੇਰ ਜ਼ਮੀਨ ਵਿੱਚ ਦੱਬੇ ਰਹਿਣ 'ਤੇ ਵੀ ਗਲਦਾ ਨਹੀਂ ਅਤੇ ਅੱਗ ਲਗਾਏ ਜਾਣ ਉਤੇ ਵੀ ਵਾਤਾਵਰਣ ਨੂੰ ਨੁਕਸਾਨ ਪਹੁੰਚਾਉਂਦੀ ਹੈ।***

***ਮਨੋਜ ਕੁਮਾਰ ਲਵਲੀ, ਘੁੜਕਾ (ਜਲੰਧਰ)***

ਪਲਾਸਟਿਕ ਦਾ ਕੂੜਾ ਵਾਤਾਵਰਣ ਲਈ ਬਹੁਤ ਖਤਰਾ ਬਣ ਰਿਹਾ ਹੈ। ਇਸ ਵਿਗਾੜ ਤੋਂ ਬਚਣ ਲਈ ਅਜੇ ਤੀਕ ਤਾਂ ਇਕੋ ਹੀ ਢੰਗ ਹੈ ਕਿ ਪਲਾਸਟਿਕ ਦੀ ਰੀਸਾਈਕਲਿੰਗ ਕੀਤੀ ਜਾਵੇ ਭਾਵ ਜੋ ਪਲਾਸਟਿਕ ਦੀ ਚੀਜ ਬੇਕਾਰ ਹੋ ਗਈ ਹੈ ਉਸਨੂੰ ਆਸ ਪਾਸ ਸਿੱਟਣ ਦੀ ਬਜਾਏ ਇਕੱਠਾ ਕਰਕੇ ਰੱਖਿਆ ਜਾਵੇ ਅਤੇ ਟੁੱਟੀ ਭੱਜੀ ਪਲਾਸਟਿਕ ਲੈਣ ਵਾਲੇ ਫੇਰੀ ਵਾਲੇ ਨੂੰ ਦਿੱਤੀ ਜਾਵੇ ਤਾਂ ਜੋ ਉਹ ਪਲਾਸਟਿਕ ਨੂੰ ਨਵੇਂ ਸਿਰਿਓਂ ਢਾਲ ਕੇ ਸਾਮਾਨ ਬਨਾਉਣ ਵਾਲੇ ਕਾਰਖਾਨਿਆਂ ਵਿੱਚ ਪੁਨਰ ਉਤਪਾਦਨ ਲਈ ਚਲੀ ਜਾਵੇ। ਚਾਹੇ ਦੁਬਾਰਾ ਢਾਲ ਕੇ ਬਣਾਈ ਪਲਾਸਟਿਕ ਦੀ ਕੁਆਲਿਟੀ ਓਨੀ ਵਧੀਆ ਨਹੀਂ ਹੁੰਦੀ ਪਰ ਫਿਰ ਵੀ ਇਸਨੂੰ ਅਜਿਹੀਆਂ ਵਸਤਾਂ ਬਨਾਉਣ ਲਈ ਵਰਤ ਲਿਆ ਜਾਂਦਾ ਹੈ ਜਿੱਥੇ ਬਹੁਤੀ ਵਧੀਆ ਪਲਾਸਟਿਕ ਦੀ ਲੋੜ ਨਹੀਂ ਹੁੰਦੀ। ਟੁੱਟੀ ਪਲਾਸਟਿਕ ਕਿਉਂ ਕਿ ਬਹੁਤ ਸਸਤੀ ਵਿਕਦੀ ਹੈ ਇਸ ਲਈ ਅਸੀਂ ਅਕਸਰ ਇਹ ਸੋਚ ਲੈਂਦੇ ਹਾਂ ਕਿ ਕੀ ਦੋ ਚਾਰ ਰੁਪਈਆਂ ਪਿੱਛੇ ਪਲਾਸਟਿਕ ਦੀਆਂ ਟੁੱਟੀਆਂ ਚੀਜਾਂ ਸਾਂਭਦੇ ਫਿਰਨਾ ਹੈ ਪਰ ਅਜਿਹਾ ਕਰਕੇ ਅਸੀਂ ਵਾਤਾਵਰਣ ਨੂੰ ਬਚਾਈ ਰੱਖਣ ਵਿੱਚ ਬਹੁਤ ਵੱਡਾ ਹਿੱਸਾ ਪਾ ਰਹੇ ਹੁੰਨੇ ਹਾਂ। ਦੂਸਰਾ ਸਾਨੂੰ ਪਲਾਸਟਿਕ ਦੀ ਵਰਤੋਂ ਵਿੱਚ ਵੱਧ ਤੋਂ ਵੱਧ ਸੰਜਮ ਕਰਨੀ ਚਾਹੀਦੀ ਹੈ। ਇਹਦੇ ਸਸਤੀ ਹੋਣ ਦਾ ਫਾਇਦਾ ਉਠਾ ਕੇ ਬੇਲੋੜੀ ਵਰਤੋਂ ਨਹੀਂ ਕਰਨੀ ਚਾਹੀਦੀ।

ਉਂਜ ਵਿਗਿਆਨੀਆਂ ਵੱਲੋਂ ਕੋਸ਼ਿਸ਼ਾਂ ਜਾਰੀ ਹਨ ਕਿ ਅਜਿਹੀ ਪਲਾਸਟਿਕ ਵਿਕਸਿਤ ਕੀਤੀ ਜਾਵੇ ਜੋ ਜ਼ਮੀਨ ਵਿੱਚ ਬੈਕਟੀਰੀਆਂ ਦੀ ਕ੍ਰਿਆ ਨਾਲ ਗਲ ਸੜ ਕੇ ਖਤਮ ਹੋ ਜਾਵੇ। ਇਸ ਵਿੱਚ ਸਫਲਤਾ ਵੀ ਮਿਲੀ ਹੈ ਪਰ ਅਜਿਹੀ ਪਲਾਸਟਿਕ ਤਿਆਰ ਕਰਨੀ ਮਹਿੰਗੀ ਪੈਂਦੀ ਹੈ ਇਸ ਲਈ ਇਸਦੀ ਵਪਾਰਕ ਪੱਧਰ ਉਤੇ ਵਰਤੋਂ ਸ਼ੁਰੂ ਨਹੀਂ ਹੋਈ।

ਤੁਹਾਡੀ ਇਹ ਗੱਲ ਠੀਕ ਹੈ ਕਿ ਪਲਾਸਟਿਕ ਨੂੰ ਅੱਗ ਲਗਾ ਕੇ ਨਸ਼ਟ ਕਰਨ ਨਾਲ ਵੀ ਵਾਯੂਮੰਡਲ ਨੂੰ ਨੁਕਸਾਨ ਪਹੁੰਚਦਾ ਹੈ। ਇਸ ਬਾਰੇ ਕਈ ਵਾਰ ਚੇਤਨ ਲੋਕ ਵੀ ਭੁਲੇਖਾ ਖਾ ਜਾਂਦੇ ਹਨ। ਕੁਝ ਸਮਾਂ ਪਹਿਲਾਂ ਖਬਰ ਪੜ੍ਹਨ ਨੂੰ ਮਿਲੀ ਕਿ ਇੱਕ ਜਥੇਬੰਦੀ ਨੇ ਪਲਾਸਟਿਕ ਦੇ ਲਿਫਾਫਿਆਂ ਖਿਲਾਫ ਮਹਿੰਮ ਚਲਾਈ ਜਿਸ ਤਹਿਤ ਉਸਨੇ ਕੁਇੰਟਲ ਤੋਂ ਉਪਰ ਲਿਫਾਫੇ ਇਕੱਠੇ ਕਰਕੇ ਉਹਨਾਂ ਨੂੰ ਅੱਗ ਲਗਾਕੇ ਖਤਮ ਕੀਤਾ। ਸ਼ਾਇਦ ਉਹ ਲਿਫਾਫੇ ਉਂਜ ਐਨਾ ਪ੍ਰਦੂਸ਼ਣ ਨਾ ਕਰਦੇ ਜਿੰਨਾਂ ਉਨ੍ਹਾਂ ਨੂੰ ਸਾੜ ਕੇ ਕਰ ਦਿੱਤਾ ਗਿਆ।

## ਸਰੀਰ ਤੋਂ ਬਾਹਰ ਚੇਤਨਾ ਹੋਣ ਦਾ ਭਰਮ ਕਿਵੇਂ ਪੈਦਾ ਹੁੰਦਾ ਹੈ

### ਜਨੇਵਾ ਦੇ ਵਿਗਿਆਨੀਆਂ ਨੇ ਦਿਮਾਗ ਵਿੱਚ ਇਸ ਗੜਬੜ੍ਹ ਦਾ ਸਥਾਨ ਲੱਭਿਆ

**ਖੋਜ ਖ਼ਬਰ**

'ਮੇਰੀ ਆਤਮਾ ਮੇਰੇ ਸਰੀਰ ਵਿਚੋਂ ਨਿਕਲ ਕੇ ਬਾਹਰ ਆ ਚੁੱਕੀ ਸੀ। ਮੈਂ ਆਪਣੇ ਮੁਰਦਾ ਸਰੀਰ ਨੂੰ ਉਪਰੋਂ ਦੇਖ ਸਕਦਾ ਸੀ।'

'ਮੇਰਾ ਸਰੀਰ ਹਵਾ ਵਿੱਚ ਤੈਰ ਰਿਹਾ ਸੀ, ਮੈਨੂੰ ਆਪਣਾ ਆਪ ਬੜਾ ਹਲਕਾ ਅਨੁਭਵ ਹੋ ਰਿਹਾ ਸੀ। ਸ਼ਾਇਦ ਮੈਨੂੰ ਮੌਤ ਬਾਅਦ ਧਰਮਰਾਜ ਕੋਲ ਲਿਜਾਇਆ ਜਾ ਰਿਹਾ ਸੀ।'

ਕਦੇ ਕਦਾਈਂ ਅਖਬਾਰਾਂ, ਰਸਾਲਿਆਂ ਜਾਂ ਪੁਸਤਕਾਂ ਵਿੱਚ ਮੌਤ ਕਿਨਾਰਿਉਂ ਮੁੜੇ ਵਿਅਕਤੀਆਂ ਦੇ ਉਪਰੋਕਤ ਕਿਸਮ ਦੇ ਬਿਆਨ ਪੜ੍ਹਨ ਨੂੰ ਮਿਲਦੇ ਹਨ। ਅਜਿਹੇ ਬਿਆਨਾਂ ਦੀਆਂ ਉਦਾਹਰਣਾਂ ਆਮ ਕਰਕੇ ਮੌਤ ਬਾਅਦ ਜੀਵਨ ਨੂੰ ਸਿੱਧ ਕਰਨ ਦੀ ਕੋਸ਼ਿਸ ਕਰਨ ਵਾਲੇ ਵਿਅਕਤੀਆਂ ਵੱਲੋਂ ਦਿੱਤੀਆਂ ਜਾਂਦੀਆਂ ਹਨ ਜੋ ਆਪਣੇ ਆਪ ਨੂੰ ਪਰਾ-ਮਨੋਵਿਗਿਆਨੀ (Para-psychologist) ਅਖਵਾਉਂਦੇ ਹਨ। ਆਮ ਆਦਮੀ ਨੂੰ ਜਾਪਦਾ ਹੈ ਕਿ ਜੇ ਇਹ ਬਿਆਨ ਸੱਚੇ ਹਨ ਤਾਂ ਪੱਕੀ ਗੱਲ ਹੈ ਕਿ ਆਤਮਾ ਦੀ ਹੋਂਦ ਹੈ ਜੋ ਮੌਤ ਬਾਅਦ ਸਰੀਰ ਵਿਚੋਂ ਨਿਕਲ ਜਾਂਦੀ ਹੈ।

ਹੁਣ ਸਵਿਟਰਜ਼ਰਲੈਂਡ ਦੇ ਵਿਗਿਆਨੀਆਂ ਨੇ ਇਸ ਗੱਲ ਦੇ ਰਹੱਸ ਨੂੰ ਵੀ ਜਾਣ ਲਿਆ ਹੈ ਕਿ ਨੀਮ ਬੇਹੋਸ਼ੀ ਦੀ ਹਾਲਤ ਵਿੱਚ ਕਦੇ ਕਦਾਈਂ ਅਜਿਹੇ ਅਨੁਭਵ ਕਿਉਂ ਹੁੰਦੇ ਹਨ। ਸਵਿਟਜ਼ਰਲੈਂਡ ਦੇ ਜਨੇਵਾ ਯੂਨੀਵਰਸਿਟੀ ਹਸਪਤਾਲ ਦੀ ਲੈਬਾਰਟਰੀ ਵਿੱਚ ਇਹ ਲੱਭ ਲਿਆ ਗਿਆ ਹੈ ਕਿ ਮਨੁੱਖ ਦੇ ਦਿਮਾਗ ਦੇ ਇੱਕ ਖਾਸ ਹਿੱਸੇ ਨੂੰ ਉਤੇਜਿਤ ਕਰਨ ਨਾਲ ਅਜਿਹੇ ਅਨੁਭਵ ਹੋਣ ਲਗਦੇ ਹਨ।

ਵਿਗਿਆਨੀਆਂ ਅਨੁਸਾਰ ਇਹ ਇੱਕ ਅਜਿਹੀ ਅਜੀਬ ਜਿਹੀ ਸੰਵੇਦਨਾ ਹੈ ਜਿਸ ਵਿੱਚ ਵਿਅਕਤੀ ਨੂੰ ਮਹਿਸੂਸ ਹੁੰਦਾ ਹੈ ਕਿ ਉਸਦੀ ਚੇਤਨਾ ਸਰੀਰ ਤੋਂ ਅਲੱਗ ਹੋ ਕੇ ਸਰੀਰ ਨੂੰ ਦੂਰ ਤੋਂ ਦੇਖਣ ਦੀ ਸਥਿਤੀ ਵਿੱਚ ਚਲੀ ਗਈ ਹੈ। ਇਸ ਵਰਤਾਰੇ ਨੂੰ Out of body experience ਯਾਨੀ ਕਿ 'ਸਰੀਰ ਤੋਂ ਬਾਹਰੀ ਅਨੁਭਵ' ਦਾ ਨਾਂ ਦਿੱਤਾ ਗਿਆ ਹੈ। ਵਿਗਿਆਨੀਆਂ ਨੇ ਇੱਕ ਮਿਰਗੀ ਦੇ ਰੋਗੀ ਦਾ ਇਲਾਜ ਕਰਦੇ ਵਕਤ ਲੱਭਿਆ ਕਿ ਦਿਮਾਗ ਦੇ ਸੱਜੇ ਪਾਸੇ ਦੇ angular gyrus ਸਥਾਨ 'ਤੇ ਹਲਕਾ ਬਿਜਲਈ ਕਰੰਟ ਲਗਾਉਣ ਨਾਲ ਇਸ ਤਰ੍ਹਾਂ ਦਾ ਅਨੁਭਵ ਹੁੰਦਾ ਹੈ। ਅਸਲ ਵਿੱਚ ਦਿਮਾਗ ਦੇ ਇਸ ਸਥਾਨ ਨੂੰ ਛੇੜ ਦੇਣ ਨਾਲ ਵਿਅਕਤੀ ਦੀ ਧਰਤੀ ਤੋਂ ਉਚਾਈ ਜਾਨਣ ਵਾਲੀ ਸੂਝ ਵਿੱਚ ਗੜਬੜ੍ਹ ਹੋ ਜਾਂਦੀ ਹੈ ਜਿਸ ਕਰਕੇ ਉਸਨੂੰ ਆਪਣਾ ਸਰੀਰ ਹਵਾ ਵਿੱਚ ਉੱਡ ਰਿਹਾ ਅਨੁਭਵ ਹੁੰਦਾ ਹੈ, ਦੂਸਰਾ ਇਸ ਨਾਲ ਲੱਤਾਂ ਅਤੇ ਬਾਹਾਂ ਦੀ ਸਹੀ ਸਥਿਤੀ ਬਾਰੇ ਭਰਮ ਉਤਪੰਨ ਹੋਣੇ ਸ਼ੁਰੂ ਹੋ ਜਾਂਦੇ ਹਨ।

ਇਸ 43 ਸਾਲਾ ਔਰਤ ਨੂੰ 11 ਸਾਲ ਤੋਂ ਗੁੰਝਲਦਾਰ ਮਿਰਗੀ ਦੇ ਦੌਰੇ ਪੈ ਰਹੇ ਸਨ। ਹਸਪਤਾਲ ਦੀ ਲੈਬਾਰਟਰੀ ਵਿੱਚ ਦਿਮਾਗ ਦੇ ਉਪਰ ਦੱਸੇ ਸਥਾਨ 'ਤੇ ਇਲੈਕਟ੍ਰੋਡ ਲਗਾ ਕੇ ਜਦ 2-3 ਮਾਈਕਰੋ-ਐਮਪੀਅਰ ਦਾ ਕਰੰਟ ਛੱਡਿਆ ਗਿਆ ਤਾਂ ਉਸਨੂੰ ਮਹਿਸੂਸ ਹੋਇਆ ਕਿ ਉਹ ਉਚਾਈ ਤੋਂ ਹੇਠਾਂ ਵੱਲ ਡਿੱਗ ਰਹੀ ਹੈ। ਜਦ ਕਰੰਟ ਦੀ ਮਾਤਰਾ 3.5 ਮਾਈਕਰੋ-ਐਮਪੀਅਰ ਤੱਕ ਵਧਾ ਦਿੱਤੀ ਗਈ ਤਾਂ ਉਸਨੇ ਕਿਹਾ ਕਿ ਉਹ ਉਪਰੋਂ ਆਪਣੇ ਆਪ ਨੂੰ ਬੈੱਡ ਵਿੱਚ ਪਈ ਦੇਖ ਰਹੀ ਹੈ ਪਰ ਉਸਨੂੰ ਆਪਣੀਆਂ ਕੇਵਲ ਲੱਤਾਂ ਅਤੇ ਪੇਟ ਦਾ ਹੇਠਲਾ ਹਿੱਸਾ ਹੀ ਦੇਖ ਸਕਦੀ ਹੈ। ਦਿਮਾਗ ਦੇ ਉਸੇ ਸਥਾਨ 'ਤੇ ਦੋ ਵਾਰ ਹੋਰ ਬਿਜਲਈ ਇਲੈਕਟ੍ਰੋਡਾਂ ਨਾਲ ਛੇੜਛਾੜ ਕਰਨ ਉਤੇ ਉਸਨੂੰ ਇਉਂ ਮਹਿਸੂਸ ਹੋਇਆ ਜਿਵੇਂ ਉਹ ਹੌਲੀ ਫੁੱਲ ਹੋ ਗਈ ਹੋਵੇ ਅਤੇ ਧਰਤੀ ਤੋਂ ਦੋ ਮੀਟਰ ਉਪਰ ਹਵਾ ਵਿੱਚ ਤੈਰ ਰਹੀ ਹੋਵੇ।

ਉਪਰੋਕਤ ਤਜਰਬੇ ਤੋਂ ਸਪਸ਼ਟ ਹੋਇਆ ਕਿ ਵਿਅਕਤੀ ਜਦ ਇਹ ਮਹਿਸੂਸ ਕਰਦਾ ਹੈ ਕਿ ਉਹ ਆਪਣੇ ਸਰੀਰ ਨੂੰ ਉਚਾਈ ਤੋਂ ਦੇਖ ਰਿਹਾ ਹੈ ਤਾਂ ਉਸਨੂੰ ਇਸ ਭਰਮ ਦੀ ਅਵਸਥਾ ਵਿੱਚ ਵੀ ਕੇਵਲ ਆਪਣੀਆਂ ਲੱਤਾਂ ਅਤੇ ਪੇਟ ਦਾ ਹੇਠਲਾ ਭਾਗ ਹੀ ਦਿਖਾਈ ਦਿੰਦਾ ਹੈ ਇਸਤੋਂ ਸਾਫ ਹੈ ਕਿ ਉਹ ਅਸਲ ਵਿੱਚ ਵੀ ਆਪਣੀਆਂ ਲੱਤਾਂ ਅਤੇ ਪੇਟ ਦੇਖ ਰਿਹਾ ਹੁੰਦਾ ਹੈ ਪਰ ਦੂਰੀ ਮਹਿਸੂਸ ਕਰਨ ਦੀ ਸੂਝ ਵਿੱਚ ਗੜਬੜ੍ਹ ਹੋ ਜਾਣ ਕਾਰਣ ਉਸਨੂੰ ਜਾਪਦਾ ਹੈ ਕਿ ਉਹ ਦੂਰ ਖੜ੍ਹਾ ਆਪਣੇ ਸਰੀਰ ਦੇ ਅੰਗਾਂ ਨੂੰ ਦੇਖ ਰਿਹਾ ਹੈ।

ਸੋ ਵਿਗਿਆਨੀਆਂ ਅਨੁਸਾਰ ਆਪਣੇ ਸਰੀਰ ਨੂੰ ਦੂਰ ਤੋਂ ਦੇਖਣ ਜਾਂ ਸਰੀਰ ਦਾ ਹਵਾ ਵਿੱਚ ਉਡਦੇ ਮਹਿਸੂਸ ਕਰਨ ਦਾ ਭਰਮ ਸੱਜੇ ਦਿਮਾਗ ਦੇ angular gyrus ਨਾਮੀ ਸਥਾਨ ਵਿੱਚ ਨੁਕਸ ਪੈਣ ਕਾਰਣ ਹੁੰਦਾ ਹੈ। ਇਸ ਨੁਕਸ ਦੇ ਸਿੱਟੇ ਵਜੋਂ ਵਿਅਕਤੀ ਆਪਦੇ ਸਰੀਰ ਦੇ ਅੰਗਾਂ ਦੀ ਦੂਰੀ ਅਤੇ ਧਰਤੀ ਤੋਂ ਉਚਾਈ ਨੂੰ ਸਹੀ ਸਹੀ ਜਾਨਣ ਤੋਂ ਅਸਮਰਥ ਹੋ ਜਾਂਦਾ ਹੈ। ਇਹ ਨੁਕਸ ਬਹੁਤ ਜਿਆਦਾ ਬਿਮਾਰੀ ਦੀ ਹਾਲਤ ਵਿੱਚ ਪੈਦਾ ਹੋ ਸਕਦਾ ਹੁੰਦਾ ਹੈ ਅਤੇ ਇਸ ਅਨੁਭਵ ਨੂੰ ਪ੍ਰਯੋਗਸ਼ਾਲਾ ਵਿੱਚ ਵੀ ਉਪਰੋਕਤ ਵਰਨਣ ਤਰੀਕੇ ਨਾਲ ਪੈਦਾ ਕੀਤਾ ਜਾ ਸਕਦਾ ਹੈ।

*(ਇਹ ਖੋਜ ਕੁਝ ਸਮਾਂ ਪਹਿਲਾਂ ਹੀ ਜਨੇਵਾ ਯੂਨੀਵਰਸਿਟੀ ਹਸਪਤਾਲ ਦੇ ਨਿਊਰੋਲੋਜੀ ਵਿਭਾਗ ਦੇ ਵਿਗਿਆਨੀਆਂ Olaf Blanke, Stphanie Ortigue, Theodor Landis ਅਤੇ Margitta Seeck ਵੱਲੋਂ ਕੀਤੀ ਗਈ ਅਤੇ ਇੰਟਰਨੈੱਟ 'ਤੇ ਪ੍ਰਕਾਸ਼ਿਤ ਕੀਤੀ ਗਈ;*



**ਖ਼ਬਰ ਹੈ ਕਿ...**

### ਜ਼ਮੀਨ ਵਿੱਚ ਦੱਬੇ ਰਹਿਣ ਦਾ ਕਰਤਬ ਵਿਖਾਉਂਦਾ ਸਾਧ ਮਾਰਿਆ ਗਿਆ

ਤਾਮਿਲਨਾਡੂ ਵਿੱਚ ਮਦੁਰਾਈ ਦੇ ਨੇੜੇ ਕੋਡਿਆਮਪੱਤੀ ਵਿਖੇ ਇੱਕ ਸਾਧ ਵੱਲੋਂ ਭੂਮੀ ਹੇਠ ਦਬ ਕੇ ਸਮਾਧੀ ਲਗਾਉਣ ਦਾ ਡਰਾਮਾ ਕਰਨ ਲੱਗੇ ਦੀ ਦਮ ਘੁਟ ਕੇ ਮੌਤ ਹੋ ਗਈ। ਸਿਰਫ 22 ਸਾਲ ਦਾ ਆਨੰਦ ਸਵਾਮੀ ਨਾਮ ਦਾ ਇਹ ਸਾਧ ਸਨਿਚਰਵਾਰ ਨੂੰ 7 ਫੁੱਟ ਡੂੰਘੇ ਟੋਏ ਵਿੱਚ ਉਤਰਿਆ ਅਤੇ ਆਪਣੇ ਚੇਲਿਆਂ ਨੂੰ ਕਿਹਾ ਕਿ ਉਹ ਟੋਏ ਉਪਰ ਫੱਟੀਆਂ ਚਿਣ ਕੇ ਉਸ ਉਪਰ ਮਿੱਟੀ ਵਿਛਾ ਦੇਣ। ਉਹ ਹੁਣ 48 ਘੰਟੇ ਲਈ ਮੀਂਹ ਅਤੇ ਸੰਸਾਰ ਅਮਨ ਦੀ ਖਾਤਰ ਸਮਾਧੀ ਲਗਾਏਗਾ। ਜਦ ਸੋਮਵਾਰ ਨੂੰ ਸਾਧ ਬਾਹਰ ਨਾ ਨਿਕਲਿਆ ਤਾਂ ਉਸਦੇ ਚੇਲਿਆਂ ਨੇ ਉਸ ਟੋਏ ਨੂੰ ਖੋਹਲ ਕੇ ਵੇਖਿਆ ਤਾਂ ਪਤਾ ਲੱਗਾ ਕਿ ਸਾਧ ਤਾਂ ਮਰਿਆ ਪਿਆ ਸੀ। ਡਾਕਟਰਾਂ ਨੇ ਪੋਸਟਮਾਰਟਮ ਕਰਨ ਬਾਅਦ ਦੱਸਿਆ ਕਿ ਇਸਦੀ ਮੌਤ ਤਾਂ ਟੋਏ ਵਿੱਚ ਉਤਰਨ ਤੋਂ ਪੰਜ ਕੁ ਘੰਟੇ ਬਾਅਦ ਦਮ ਘੁਟਣ ਨਾਲ ਹੋ ਗਈ ਸੀ।

ਉਂਜ ਤਾਂ ਇਹ ਸਾਧ ਪਹਿਲਾਂ ਇਹ ਢਕਵੰਜ ਦੋ ਵਾਰ ਕਰ ਚੁੱਕਾ ਸੀ ਪਰ ਇਸ ਵਾਰ ਹੋਇਆ ਇਹ ਕਿ ਉਸਦੇ ਚੇਲਿਆਂ ਨੇ ਜਾਣੇ ਜਾਂ ਅਣਜਾਣੇ ਟੋਏ ਦੇ ਉਪਰ ਜੋ ਮਿੱਟੀ ਪਾਈ ਉਸ ਨੂੰ ਲਤਾੜ ਦਿੱਤਾ ਜਦ ਪਹਿਲਾਂ ਲੱਕੜਾਂ ਉਪਰ ਮਿੱਟੀ ਵੈਸੇ ਹੀ ਪੋਲੀ ਜਿਹੀ ਖਲ੍ਹਾਰ ਦਿੱਤੀ ਜਾਂਦੀ ਸੀ। ਇਸ ਕਰਕੇ ਇਸ ਵਾਰ ਮਿੱਟੀ ਵਿਚਦੀ ਹਵਾ ਟੋਏ ਵਿੱਚ ਨਾ ਜਾ ਸਕੀ ਅਤੇ ਪੰਜ ਘੰਟੇ ਬਾਅਦ ਟੋਏ ਵਿਚਲੀ ਅਕਸੀਜਨ ਮੁੱਕਣ ਨਾਲ ਸਾਧ ਮਾਰਿਆ ਗਿਆ। ਪੁਲੀਸ ਨੇ ਉਸਦੇ ਕੁਝ ਚੇਲਿਆਂ ਖਿਲਾਫ ਅਣਗਹਿਲੀ ਨਾਲ ਮੌਤ ਕਰ ਦੇਣ ਦਾ ਕੇਸ ਦਰਜ ਕਰ ਲਿਆ ਹੈ।

***The Hindustan Times***

### ਧਾਰਮਿਕ ਸੰਸਥਾਵਾਂ ਨੂੰ ਕਰੋੜਾਂ ਰੁਪਏ ਦੇ ਵਿਦੇਸ਼ੀ ਫੰਡ

ਕੇਂਦਰੀ ਗ੍ਰਹਿ ਮੰਤਰਾਲੇ ਦੀ ਇੱਕ ਰਿਪੋਰਟ ਅਨੁਸਾਰ 2001-02 ਵਿੱਚ ਵੱਖ ਵੱਖ ਗੈਰ ਸਰਕਾਰੀ ਸੰਸਥਾਵਾਂ (N.G.O.) ਨੂੰ 4871.9 ਕਰੋੜ ਰੁਪਏ ਦੇ ਫੰਡ ਪ੍ਰਾਪਤ ਹੋਏ। ਇਹਨਾਂ ਸੰਸਥਾਵਾਂ ਵਿਚੋਂ ਬਹੁਤਾ ਵੱਡਾ ਹਿੱਸਾ ਧਾਰਮਿਕ ਜਥੇਬੰਦੀਆਂ ਦਾ ਸੀ। ਇਹਨਾਂ ਫੰਡਾਂ ਦਾ ਵੱਡਾ ਹਿੱਸਾ ਧਾਰਮਿਕ ਮੂਲਵਾਦੀ ਜਥੇਬੰਦੀਆਂ ਵੱਲੋਂ ਦਹਿਸ਼ਤਗਰਦੀ ਫੈਲਾਉਣ ਲਈ ਵਰਤਿਆ ਜਾਂਦਾ ਹੈ।

ਉਦਾਹਰਣ ਵਜੋਂ 2000-01 ਦੌਰਾਨ ਆਰ. ਐਸ. ਐਸ. ਅਤੇ ਵਿਸ਼ਵ ਹਿੰਦੂ ਪ੍ਰੀਸ਼ਦ ਨੂੰ 100 ਕਰੋੜ ਦੇ ਫੰਡ ਪ੍ਰਾਪਤ ਹੋਏ। 2002 ਵਿੱਚ ਸਾਈਂ ਬਾਬੇ ਦੇ ਟਰਸਟ ਨੂੰ ਅਮਰੀਕਾ ਵਿਚੋਂ 600 ਕਰੋੜ ਦਾਨ ਦੇ ਰੂਪ ਵਿੱਚ ਮਿਲੇ। ਇਥੋਂ ਤੱਕ ਕਿ ਕਸ਼ਮੀਰੀ ਦਹਿਸ਼ਤਗਰਦਾਂ ਦੀਆਂ ਜਥੇਬੰਦੀਆਂ ਨੂੰ ਵੀ 45.9 ਕਰੋੜ ਰੁਪਏ ਦੇ ਫੰਡ ਬਿਜਨੈਸਮੈਨਾਂ ਵੱਲੋਂ ਦਿੱਤੇ ਗਏ। ਸਾਊਦੀ ਅਰਬ ਇਕੱਲਾ ਹੀ ਹਰ ਸਾਲ 1000 ਕਰੋੜ ਡਾਲਰ ਮੁਸਲਿਮ ਜਥੇਬੰਦੀਆਂ ਨੂੰ ਦਿੰਦਾ ਹੈ।

***The Secular Humanist - April 2004***

### ਜੋਤਿਸ਼ੀ ਵੀ ਆਪਣੇ ਡੁੱਬੇ ਪੈਸਿਆਂ ਦਾ ਰੋਣਾ ਰੋ ਰਿਹਾ ਹੈ

ਮੁਕਤਸਰ - ਮੂੰਹੋਂ ਮੰਗੀਆਂ ਫੀਸਾਂ ਲੈ ਕੇ ਲੋਕਾਂ ਦੇ ਚੰਗੇ ਬੁਰੇ ਦਿਨਾਂ ਦੀ ਭਵੱਖਬਾਣੀ ਕਰਨ ਵਾਲੇ ਇੱਕ ਆਕੜ ਖਾਂ ਜੋਤਿਸ਼ੀ ਦਾ ਢਕਵੰਜ ਉਸ ਵੇਲੇ ਨੰਗਾ ਹੋ ਗਿਆ ਜਦੋਂ ਉਸਦੀ ਆਪਣੀ ਮੋਟੀ ਰਕਮ ਵੀ ਡੁੱਬ ਗਈ ਅਤੇ ਉਹ ਸਿਵਾਏ ਆਪਣੇ ਮੱਥੇ 'ਤੇ ਹੱਥ ਮਾਰਨ ਤੋਂ ਕੁਝ ਨਹੀਂ ਕਰ ਸਕਿਆ। ਹੁਣ ਉਹ ਲੋਕਾਂ ਕੋਲ ਆਪਣੇ ਡੁੱਬੇ ਪੈਸਿਆਂ ਦਾ ਰੋਣਾ ਰੋਂਦਾ ਫਿਰਦਾ ਹੈ। ਸਿਫਾਰਸ਼ਾਂ ਅਤੇ ਹੋਰ ਤਿਕੜਮਾ ਲੜਾ ਕੇ ਰਕਮ ਕੱਢਣ ਦੀਆਂ ਜੁਗਤਾਂ ਲਾ ਰਿਹਾ ਹੈ।

ਫਿਲਮੀ ਹੀਰੋਆਂ ਵਰਗੇ ਬੇਢੰਗੇ ਕੱਪੜੇ, ਗਲ ਵਿੱਚ ਢੇਰ ਸਾਰੀਆਂ ਮਾਲਾਵਾਂ ਅਤੇ ਰਵਾਇਤੀ ਵਿਚੋਲਿਆਂ ਵਾਂਗ ਸਾਰੀਆਂ ਉਂਗਲਾਂ ਵਿੱਚ ਛਾਪਾਂ ਛੱਲੇ ਪਾਈ ਫਿਰਨ ਵਾਲਾ ਇਹ ਨੌਜਵਾਨ ਜੋਤਿਸ਼ੀ ਆਪਣੇ ਆਪ ਨੂੰ ਬਹੁਤ ਵੱਡਾ ਨਜੂਮੀ ਪ੍ਰਚਾਰਦਾ ਹੈ। ਦੁੱਖਾਂ ਮਾਰੇ ਅਤੇ ਵਹਿਮੀ ਲੋਕ ਅਕਸਰ ਇਸਦੇ ਚੁੰਗਲ ਵਿੱਚ ਫਸਦੇ ਰਹਿੰਦੇ ਹਨ। ਮੋਟੀਆਂ ਰਕਮਾਂ ਵਸੂਲ ਕਰਕੇ ਲੋਕਾਂ ਦੇ ਦੁੱਖ ਦੂਰ ਕਰਨ ਅਤੇ ਭਵਿੱਖਬਾਣੀ ਕਰਕੇ ਉਹਨਾਂ ਨੂੰ ਅਗਾਊਂ ਸੁਚੇਤ ਕਰਨ ਦਾ ਦਾਅਵਾ ਕਰਦਾ ਹੈ। ਪਰ ਪਿਛਲੇ ਦਿਨੀਂ ਮੋਟੀ ਕਮਾਈ ਦੇ ਚੱਕਰ ਵਿੱਚ ਆਪਣੀ ਕਾਫੀ ਰਕਮ ਡੋਬ ਬੈਠਾ ਹੈ। ਗੱਲਾਂਬਾਤਾਂ ਦੇ ਇੱਕ ਸਿਲਸਿਲੇ ਦੌਰਾਨ ਉਹ ਆਪਣੀ ਜੋਤਿਸ਼ ਵਿਦਿਆ ਦੀਆਂ ਵਡਿਆਈਆਂ ਕਰਕੇ ਦੂਸਰਿਆਂ ਨੂੰ ਪ੍ਰਭਾਵਿਤ ਕਰ ਰਿਹਾ ਸੀ ਤਾਂ ਇੱਕ ਸੱਜਣ ਨੇ ਉਸਨੂੰ ਪੁੱਛ ਹੀ ਲਿਆ, 'ਜੋਤਿਸ਼ੀ ਜੀ, ਤੁਸ਼ੀਂ ਲੋਕਾਂ ਦੀ ਭਵਿੱਖਬਾਣੀ ਕਰਦੇ ਹੋ ਪਰ ਤੁਹਾਨੂੰ ਇਹ ਕਿਉਂ ਨਹੀਂ ਪਤਾ ਲੱਗਿਆ ਕਿ ਤੁਹਾਡੀ ਮੋਟੀ ਰਕਮ ਡੁੱਬਣ ਵਾਲੀ ਹੈ?' ਜਵਾਬ ਦੇਣ ਦੀ ਬਜਾਏ ਜੋਤਿਸ਼ੀ ਨੇ ਉਸ ਸੱਜਣ ਵੱਲ ਆਨੇ ਕੱਢਦੇ ਹੋਏ ਉਥੋਂ ਨੌਂ ਦੋ ਗਿਆਰਾਂ ਹੋਣ ਵਿੱਚ ਹੀ ਭਲਾਈ ਸਮਝੀ।

*ਪੰਜਾਬੀ ਟ੍ਰਿਬਿਊਨ*

### ਸਮੱਗਰੀ ਸੁੱਟਣ ਲੱਗਿਆਂ ਨਹਿਰ ਵਿੱਚ ਡਿੱਗਕੇ ਮੌਤ

ਪੰਜਾਬ ਦੇ ਰਾਜ ਮੰਤਰੀ ਜਸਜੀਤ ਸਿੰਘ ਰੰਧਾਵਾ ਦੀ ਭਰਜਾਈ ਸ਼੍ਰੀਮਤੀ ਮਨਜੀਤ ਕੌਰ ਦੀ 21 ਮਈ ਨੂੰ ਭਾਖੜਾ ਨਹਿਰ ਵਿੱਚ ਡਿੱਗਣ ਕਾਰਨ ਮੌਤ ਹੋ ਗਈ। ਜਨ ਸਿਹਤ, ਪੇਂਡੂ ਵਿਕਾਸ ਅਤੇ ਪੰਚਾਇਤ ਰਾਜ ਮੰਤਰੀ ਜਸਜੀਤ ਰੰਧਾਵਾ ਦੇ ਵੱਡੇ ਭਰਾ ਗੁਰਸਤਿੰਦਰ ਸਿੰਘ ਰੰਧਾਵਾ ਦੀ ਪਤਨੀ ਮਨਜੀਤ ਕੌਰ ਅੱਜ ਸਵੇਰੇ ਕਰੀਬ 6 ਵਜੇ ਆਪਣੇ ਪਤੀ ਨੂੰ ਨਾਲ ਲੈਕੇ ਨਾਭਾ ਰੋਡ ਤੇ ਸਥਿਤ ਭਾਖੜਾ ਦੇ ਪੁਲ ਕੋਲ ਪੌੜੀਆਂ ਤੋਂ ਹੇਠਾਂ ਜਾਕੇ ਕੁਝ ਸਮੱਗਰੀ ਨਹਿਰ ਦੇ ਪਾਣੀ ਵਿੱਚ ਸੁੱਟਣ ਲੱਗੀ ਸੀ ਕਿ ਪੈਰ ਤਿਲਕ ਜਾਣ ਕਾਰਣ ਉਹ ਖੁਦ ਨਹਿਰ ਵਿੱਚ ਜਾ ਡਿੱਗੀ। ਪਤਾ ਲੱਗਾ ਹੈ ਮਨਜੀਤ ਕੌਰ ਕਿਸੇ 'ਸਿਆਣੇ' ਦੇ ਕਹਿਣ 'ਤੇ ਕੋਈ ਟੂਣੇ ਦੀ ਸਮੱਗਰੀ ਨਹਿਰ ਵਿੱਚ ਸੁੱਟਣ ਆਈ ਸੀ।

*ਪੰਜਾਬੀ ਟ੍ਰਿਬਿਊਨ*

# ਪਾਖੰਡੀਆਂ ਨਾਲ ਟੱਕਰ

## ਤਰਕਸ਼ੀਲਾਂ ਵੱਲੋਂ ਚੁਣੌਤੀ ਦੇਣ ਤੇ ਮੀਆਂ ਫੈਸਲ ਅਤੇ ਤਾਂਤਰਿਕ ਮੀਆਂ ਬੰਗਾਲੀ ਰਫੂ ਚੱਕਰ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਅਜਨੌਦਾਂ ਕਲਾਂ ਵਲੋਂ ਸਦਰ ਬਜ਼ਾਰ ਨਾਭਾ ਦੀ ਹੀਨਾ ਮਾਰਕੀਟ ਵਿਚ ਲੱਕੀ ਟੇਲਰ ਦੇ ਨਜ਼ਦੀਕ ਰਹਿੰਦੇ ਅਖੌਤੀ ਤਾਂਤ੍ਰਿਕ ਮੀਆਂ ਫੈਸਲ ਜੀ ਜਿਸ ਵੱਲੋਂ ਹਰੇਕ ਕਿਸਮ ਦੀਆਂ ਸਮੱਸਿਆਵਾਂ ਦਾ ਹੱਲ ਦੈਵੀ ਸ਼ਕਤੀਆਂ ਦੁਆਰਾ ਕਰਾਉਣ ਸਬੰਧੀ ਵੰਡੇ ਗਏ ਪੋਸਟਰ ਉਤੇ ਪ੍ਰਤੀਕਰਮ ਕਰਦਿਆਂ ਇਸ ਬਾਬੇ ਨੂੰ ਕੋਈ ਵੀ ਦੈਵੀ ਸ਼ਕਤੀ ਲੋਕਾਂ ਦੇ ਇਕੱਠ ਵਿਚ ਸਿੱਧ ਕਰਕੇ ਪੰਜ ਲੱਖ ਰੁਪੈ ਦਾ ਇਨਾਮ ਜਿੱਤਣ ਦੀ ਚੁਣੌਤੀ ਦਿੱਤੀ ਸੀ। ਚੁਣੌਤੀ ਦੇਣ ਤੋਂ ਕੁਝ ਦਿਨ ਬਾਅਦ ਜਦੋਂ ਇਕਾਈ ਪ੍ਰਧਾਨ ਕੁਲਵਿੰਦਰ ਸਿੰਘ ਰਾਣਾ, ਸਤੀਸ਼ ਕੁਮਾਰ ਆਲੋਵਾਲ ਸਕੱਤਰ, ਮਾ. ਸ਼ੀਸ਼ਾ ਸਿੰਘ ਖਜ਼ਾਨਚੀ, ਰਘਬੀਰ ਸਿੰਘ ਬਬਲਾ ਰਾਜਪੁਰਾ, ਵਲੋਂ ਇਸ ਬਾਬੇ ਦੇ ਸਦਰ ਬਜ਼ਾਰ ਸਥਿਰ ਠਿਕਾਣੇ ਤੇ ਛਾਪਾ ਮਾਰਿਆ ਗਿਆ ਤਾਂ ਨਾਲ ਦੇ ਦੁਕਾਨਦਾਰਾਂ ਤੋਂ ਪਤਾ ਲੱਗਿਆ ਕਿ ਬਾਬਾ ਤਰਕਸ਼ੀਲਾਂ ਦੀ ਚੁਣੌਤੀ ਦੀ ਖਬਰ ਪੜ੍ਹਕੇ ਹੀ ਭੱਜ ਗਿਆ। ਇਸ ਬਾਬੇ ਦੀ ਦੁਕਾਨ, ਜੋ ਕਿ ਬੰਦ ਪਈ ਸੀ, ਦੇ ਲਾਗਲੇ ਦੁਕਾਨਦਾਰ ਲੱਕੀ ਟੇਲਰ ਅਤੇ ਪ੍ਰੇਮ ਸਿੰਘ ਨੇ ਦੱਸਿਆ ਕਿ ਉਕਤ ਬਾਬਾ ਕਈ ਔਰਤਾਂ ਨੂੰ ਅੰਧਵਿਸ਼ਵਾਸ਼ ਵਿਚ ਫਸਾਕੇ ਉਨ੍ਹਾਂ ਤੋਂ ਹਜ਼ਾਰਾਂ ਰੁਪਏ ਨਗਦੀ ਅਤੇ ਸੋਨੇ ਦੇ ਗਹਿਣੇ ਲੁੱਟਕੇ ਲੈ ਗਿਆ ਹੈ। ਇਸ ਬਾਰੇ ਉਸ ਦੇ ਖਾਲੀ ਪਏ ਠਿਕਾਣੇ ਉਤੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਤਰਕਸ਼ੀਲਾਂ ਨੇ ਲੋਕਾਂ ਨੂੰ ਅੰਧਵਿਸ਼ਵਾਸ਼ ਛੱਡਣ ਅਤੇ ਵਿਗਿਆਨਕ ਸੋਚ ਦੇ ਧਾਰਨੀ ਬਣਨ ਦੀ ਅਪੀਲ ਕੀਤੀ। ਇਸ ਸਮੇਂ ਸਤੀਸ਼ ਕੁਮਾਰ ਆਲੋਵਾਲ ਨੇ ਲੋਕਾਂ ਨੂੰ ਜਾਦੂ ਦੇ ਟਰਿੱਕ ਵਿਖਾਏ।

ਇਸੇ ਤਰ੍ਹਾਂ ਕੁਲਵਿੰਦਰ ਸਿੰਘ ਰਾਣਾ, ਸਤੀਸ਼ ਕੁਮਾਰ ਆਲੋਵਾਲ, ਰਘੁਬੀਰ ਸਿੰਘ ਬਬਲਾ ਅਤੇ ਹਰਿੰਦਰ ਸਿੰਘ ਤੂਰ ਪੱਤਰਕਾਰ ਦੇਸ਼ ਸੇਵਕ 'ਤੇ ਆਧਾਰਿਤ ਤਰਕਸ਼ੀਲ ਟੀਮ ਵੱਲੋਂ ਬਾਬੇ ਮੀਆਂ ਬੰਗਾਲੀ ਦੀ ਅਮਲੋਹ ਪੰਜਾਬ ਲੈਬਾਰਟਰੀ ਨੇੜੇ ਸਥਿਤ ਦੁਕਾਨ ਤੇ ਜਾ ਕੇ ਬਾਬੇ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਵਿਚੋਂ ਇਕ ਵੀ ਸ਼ਰਤ ਪੂਰੀ ਕਰਨ ਲਈ ਕਿਹਾ ਗਿਆ ਤਾਂ ਇਹ ਬਾਬਾ ਮੁਆਫੀ ਮੰਗਣ ਲੱਗ ਪਿਆ। ਇਸ ਬਾਬੇ ਵੱਲੋਂ ਛਪਵਾ ਕੇ ਵੰਡੇ ਗਏ ਪੋਸਟਰ ਜਿਸ ਤੇ ਲਿਖਿਆ ਸੀ ਕਿ ਮੀਆਂ ਜੀ ਵਲੋਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਹੱਲ ਗੈਬੀ ਸ਼ਕਤੀਆਂ ਨਾਲ ਕੀਤਾ ਜਾਂਦਾ ਹੈ। ਜਦੋਂ ਤਰਕਸ਼ੀਲ ਟੀਮ ਨੇ ਇਸ ਬਾਬੇ ਦੀ ਦੁਕਾਨ ਤੇ ਜਮਾਂ ਹੋਈ ਲੋਕਾਂ ਦੀ ਭੀੜ ਸਾਹਮਣੇ ਬਾਬੇ ਨੂੰ ਪੋਸਟਰ ਤੇ ਲਿਖੀ ਇਕ ਵੀ ਗੱਲ ਸਿੱਧ ਕਰਨ ਦੀ ਚੁਣੌਤੀ ਦਿੱਤੀ ਤੇ ਬਾਬੇ ਨੇ ਆਪਣੇ ਦੋਵੇਂ ਹੱਥ ਖੜ੍ਹੇ ਕਰਕੇ ਲੋਕਾਂ ਸਾਹਮਣੇ ਇਕਬਾਲ ਕੀਤਾ ਕਿ ਉਸ ਕੋਲ ਕੋਈ ਸ਼ਕਤੀ ਨਹੀਂ ਹੈ। ਤਰਕਸ਼ੀਲਾਂ ਅਤੇ ਪੱਤਰਕਾਰਾਂ ਦੀ ਹਾਜ਼ਰੀ ਵਿਚ ਬਾਬਾ ਆਪਣਾ ਬੋਰੀ ਬਿਸਤਰਾ ਗੋਲ ਕਰਕੇ ਦੌੜ ਗਿਆ।

*ਕੁਲਵਿੰਦਰ ਸਿੰਘ ਰਾਣਾ,*

## ਤੇ ਜੋਤਿਸ਼ੀ ਭੱਜ ਨਿਕਲਿਆ...

ਬੀਤੇ ਦਿਨੀਂ ਇਕ ਠੱਗ ਜੋਤਿਸ਼ੀ ਪੰਡਤ ਵਿਨੋਦ ਕੁਮਾਰ ਸਵਾਮੀ ਨੇ ਕਸਬਾ ਔੜ ਵਿਖੇ ਮਾਈ ਦਿੱਤਾ ਰੋਡ ਤੇ ਚੁੰਨੀ ਲਾਲ ਕਰਿਆਨਾ ਸਟੋਰ ਦੇ ਸਾਹਮਣੇ ਆਪਣਾ ਡੇਰਾ ਸਥਾਈ ਤੌਰ 'ਤੇ ਜਮਾਉਣ ਲਈ ਇਸ਼ਤਿਹਾਰ ਛਪਵਾ ਕੇ ਅਖਬਾਰਾਂ ਵਿਚ ਪਵਾਏ ਜਿਸ ਅਨੁਸਾਰ ਇਹ ਸ੍ਰੀ ਨਾਥ ਸ਼ਿਟੀ ਦੁਆਰਾ ਹਰ ਸਮੱਸਿਆ ਦਾ ਹੱਲ ਕਰਨ ਦਾ ਦਾਅਵਾ ਕਰ ਰਿਹਾ ਸੀ, ਜਿਵੇਂ ਓਪਰੀ ਕਸਰ, ਕੀਤਾ ਕਰਾਇਆ, ਜਾਂ ਖਿਲਾਇਆ ਪਿਲਾਇਆ, ਪੁੱਤਰ ਪ੍ਰਾਪਤੀ ਵਿਚ ਰੁਕਾਵਟ, ਲੜਕੀਆਂ ਹੀ ਹੋਣਾ, ਵਿਦੇਸ਼ ਯਾਤਰਾ ਅਤੇ ਹੋਰ ਵੀ ਕਾਫੀ ਕੁੱਝ। ਇਹ ਇਸ਼ਤਿਹਾਰ ਪੜ੍ਹਕੇ ਇਸ ਇਕਾਈ ਦੇ ਜਥੇਬੰਦਕ ਮੁਖੀ ਮੁਕੰਦ ਲਾਲ ਤੇ ਪ੍ਰਕਾਸ਼ਨ ਮੈਗਜ਼ੀਨ ਵਿਭਾਗ ਨਿੰਦਰਪਾਲ ਨੇ ਤਰਕਸ਼ੀਲ ਸੁਸਾਇਟੀ ਵਲੋਂ ਕਾਰਵਾਈ ਕਰਦਿਆਂ ਰੱਖੀਆਂ 23 ਸ਼ਰਤਾਂ ਵਿਚੋਂ ਕੋਈ ਇਕ ਸ਼ਰਤ ਪੂਰੀ ਕਰਕੇ ਪੰਜ ਲੱਖ ਰੁਪਏ ਦਾ ਇਨਾਮ ਜਿੱਤਣ ਦੀ ਚਿੱਠੀ ਰਾਹੀਂ ਜੋਤਿਸ਼ੀ ਨੂੰ ਪੇਸ਼ਕਸ਼ ਕੀਤੀ ਗਈ। ਚਿੱਠੀ ਮਿਲਣ ਉਪਰੰਤ ਦੂਸਰੇ ਦਿਨ ਜੋਤਿਸ਼ੀ ਸਮੇਤ ਸਮਾਨ ਭੱਜ ਨਿਕਲਿਆ।

*ਨਿੰਦਰਪਾਲ ਤਰਕਸ਼ੀਲ, ਇਕਾਈ ਨਵਾਂ ਸ਼ਹਿਰ।*

ਦੰਦ ਕਥਾ

## ਜੱਟ ਦਾ ਤਰਕ

ਖੇਤੋਂ ਮੁੜਦਿਆਂ ਬਿੱਕਰ ਜਦੋਂ ਨਿਆਈਂ ਕੋਲ ਦੀ ਲੰਘਣ ਲੱਗਾ ਤਾਂ ਉਸਨੂੰ ਨਿਆਈਂ ਵਿਚੋਂ ਧੂੰਆਂ ਉਠਦਾ ਦਿਖਾਈ ਦਿੱਤਾ ਤਾਂ ਉਸਦੇ ਪੈਰ ਆਪ ਮੁਹਾਰੇ ਰੁਕ ਗਏ। ਉਹ ਕੁਠ ਚਿਰ ਉਥੇ ਖੜ੍ਹਾ ਸੋਚਦਾ ਰਿਹਾ ਫਿਰ ਸੁਤੇ ਸਿੱਧ ਹੀ ਓਧਰ ਨੂੰ ਹੋ ਲਿਆ। ਨੇੜੇ ਜਾਕੇ ਦੇਖਿਆ ਤਾਂ ਇੱਕ ਸੰਤ ਮਹਾਰਾਜ ਆਪਣੇ ਚਾਰੇ ਪਾਸੇ ਪਾਥੀਆਂ ਦੀ ਧੂਣੀ ਪਾਕੇ ਬੈਠੇ ਸਨ।

ਬਿੱਕਰ ਨੇ ਫਤਿਹ ਬੁਲਾ ਕੇ ਪੁਛਿਆ '' ਸੰਤ ਜੀ ਇਹ ਕੀ ਕਰ ਰਹੇ ਹੋ?''

ਸੰਤ ਨੇ ਜਵਾਬ ਦਿੱਤਾ, ''ਭਾਈ, ਤਪੱਸਿਆ ਕਰ ਰਹੇ ਹਾਂ।''

'' ਕਿਸ ਲਈ?''

'' ਜਨਮ ਮਰਨ ਦੇ ਕਸ਼ਟਾਂ ਤੋਂ ਛੁਟਕਾਰਾ ਪਾਉਣ ਲਈ''

'' ਪਰ ਸੰਤ ਜੀ, ਜਦੋਂ ਤੁਸੀਂ ਜੰਮੇ ਸੀ, ਭਲਾ ਓਦੋਂ ਤੁਹਾਨੂੰ ਕਿੰਨਾ ਕੁ ਕਸ਼ਟ ਹੋਇਆ ਸੀ?''

'' ਭਾਈ ਇਹ ਤਾਂ ਯਾਦ ਨਹੀਂ ''

'' ਤੇ ਫੇਰ ਮਰਨ ਵੇਲੇ ਵੀ ਕੀ ਪਤਾ ਲੱਗਣੈ, ਕਿਉਂ ਐਵੇਂ ਆਪਣਾ ਪਿੰਡਾ ਸਾੜੀ ਜਾਨੈ, ਜਾਹ ਜਾ ਕੇ ਆਰਾਮ ਨਾਲ ਬੈਠ ਬੋਹੜ ਦੀ ਛਾਵੇਂ।''

*ਰਾਵਿੰਦਰ ਰਾਹੀ ਜੈਤੋ*



## ਤਰਕਸ਼ੀਲਾਂ ਨੇ ਰਹੱਸਮਈ ਘਟਨਾਵਾਂ ਦਾ ਭੇਦ ਖੋਲ੍ਹਿਆ।

ਨਾਭਾ ਤਹਿਸੀਲ ਦੇ ਪਿੰਡ ਵਿਚ ਰਹਿੰਦੇ ਇਕ ਪਰਿਵਾਰ ਵਿਚ ਤਿੰਨ ਭਰਾ ਆਪੋ ਆਪਣੇ ਕਾਰੋਬਾਰ ਕਰਦੇ ਹਨ ਅਤੇ ਵੱਖੋ ਵੱਖਰੇ ਘਰਾਂ ਵਿਚ ਰਹਿੰਦੇ ਹਨ। ਤਿੰਨਾਂ ਵਿਚੋਂ ਇਕ ਭਰਾ ਨੌਕਰੀ ਕਰਦਾ ਹੈ ਅਤੇ ਆਰਥਿਕ ਪੱਖੋਂ ਦੂਸਰਿਆਂ ਨਾਲੋਂ ਮਜ਼ਬੂਤ ਵੀ ਹੈ। ਜਦੋਂ ਕਿ ਇਸਦਾ ਇਕ ਭਰਾ ਲਾਗਲੇ ਕੱਚੇ ਘਰ ਵਿਚ ਰਹਿੰਦਾ ਹੈ। ਪੱਕੇ ਮਕਾਨ ਵਿਚ ਰਹਿੰਦੇ ਭਰਾ ਦੀ ਸਿਰਫ ਇਕ ਲੜਕੀ ਹੈ ਜੋ ਵਿਆਹ ਦਿੱਤੀ ਗਈ ਹੈ। ਇਕੱਲਪੁਣੇ ਦੇ ਅਹਿਸਾਸ ਕਾਰਨ ਉਸਨੇ ਦੂਸਰੇ ਭਰਾ ਦੇ ਲੜਕੇ ਨੂੰ ਗੋਦ ਲੈ ਲਿਆ ਜੋ ਕੁੱਝ ਦੂਰੀ ਤੇ ਰਹਿੰਦਾ ਹੈ। ਇਸ ਤੋਂ ਬਾਅਦ ਅਜੀਬ ਗੱਲਾਂ ਵਾਪਰਨ ਲੱਗੀਆਂ। ਉਨ੍ਹਾਂ ਦੇ ਘਰ ਕਦੇ ਵਿਹੜੇ ਅਤੇ ਕਦੇ ਅੰਦਰ ਕਮਰਿਆਂ ਵਿਚ ਗੰਦ ਡਿੱਗਣ ਲੱਗਾ। ਅਜਿਹੀਆਂ ਰਹੱਸਮਈ ਘਟਨਾਵਾਂ ਹੁੰਦੇ ਘਰ ਵਿਚ ਹਰ ਰੋਜ਼ ਕਲੇਸ਼ ਪੈਣ ਲੱਗਾ। ਘਰ ਦੇ ਮੁਖੀ ਨੇ ਜਸਵਿੰਦਰ ਸਕਰਾਲੀ ਰਾਹੀਂ ਇਕਾਈ ਨਾਲ ਸੰਪਰਕ ਕੀਤਾ। ਇਸ ਉਪਰੰਤ ਸਤੀਸ਼ ਕੁਮਾਰ ਆਲੋਵਾਲ ਤੇ ਜਸਵਿੰਦਰ ਸਕਰਾਲੀ ਉਕਤ ਵਿਅਕਤੀ ਦੇ ਘਰ ਗਏ। ਘਟਨਾ ਸਬੰਧੀ ਸਾਰੀ ਜਾਣਕਾਰੀ ਹਾਸਲ ਕਰਨ ਤੋਂ ਬਾਅਦ ਮੈਂਬਰਾਂ ਨੂੰ ਸਮਝਣ ਵਿਚ ਦੇਰ ਨਾ ਲੱਗੀ ਕਿ ਘਟਨਾਵਾਂ ਕੌਣ ਕਰਦਾ ਹੈ। ਅਸਲ ਵਿਚ ਨਾਲ ਦੇ ਘਰ ਵਾਲੇ ਭਰਾ ਦੀ ਘਰ ਵਾਲੀ ਚਾਹੁੰਦੀ ਸੀ ਕਿ ਸਰਕਾਰੀ ਨੌਕਰੀ ਵਾਲਾ ਉਸਦਾ ਜੇਠ ਉਸਦਾ ਲੜਕਾ ਗੋਦ ਲਵੇ ਤਾਂ ਕਿ ਉਸਦਾ ਪੱਕਾ ਮਕਾਨ ਤੇ ਪੈਸਾ ਆਪਣੇ ਕਬਜ਼ੇ ਹੇਠ ਲੈ ਸਕਣ। ਪਰ ਜਦੋਂ ਉਸਦੇ ਜੇਠ ਨੇ ਦੂਜੇ ਭਰਾ ਦਾ ਲੜਕਾ ਗੋਦ ਲੈ ਲਿਆ ਤਾਂ ਗੁੱਸੇ ਵਿਚ ਆ ਕੇ ਆਪਣੇ ਜੇਠ ਦੇ ਘਰ ਚੋਰੀ ਛੁਪੇ ਗੰਦ ਸੁੱਟਣ ਲੱਗ ਪਈ ਅਜਿਹਾ ਕਰਕੇ ਉਹ ਆਪਣੇ ਜੇਠ ਅਤੇ ਜੇਠਾਣੀ ਨੂੰ ਡਰਾਉਣਾ ਚਾਹੁੰਦੀ ਸੀ। ਤਰਕਸ਼ੀਲ ਆਗੂਆਂ ਨੇੜਲੇ ਘਰ ਵਿਚ ਰਹਿੰਦੀ ਛੋਟੇ ਭਰਾ ਦੀ ਪਤਨੀ ਨੂੰ ਜਦੋਂ ਪੜਤਾਲ ਲਈ ਬੁਲਾਇਆ ਤਾਂ ਉਹ ਪੜਤਾਲ ਦੌਰਾਨ ਸਭ ਕੁੱਝ ਮੰਨ ਗਈ ਅਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ।

*ਕੁਲਵਿੰਦਰ ਸਿੰਘ ਰਾਣਾ, ਪ੍ਰਧਾਨ ਇਕਾਈ ਅਜਨੌਦਾਂ*

## ਟੂਣੇ ਦੇ ਸਾਮਾਨ ਪਿੱਛੇ ਝਗੜਾ

ਮੇਰਾ ਘਰ ਚੰਡੀਗੜ੍ਹ ਰੋਪੜ ਕੌਮੀ ਰਾਜ ਮਾਰਗ ਉੱਤੇ ਹੈ ! ਸ਼ਹਿਰ ਦੇ ਅੰਦਰੋਂ ਇੱਕ ਹੋਰ ਸੜਕ ਸਾਡੇ ਘਰ ਅੱਗੇ ਕੌਮੀ ਮਾਰਗ ਨੂੰ ਆ ਮਿਲਦੀ ਹੈ ਜਿਸ ਨਾਲ ਇਥੇ ਇੱਕ ਚੌਰਸਤਾ ਜਿਹਾ ਬਣ ਜਾਂਦਾ ਹੈ।

ਇੱਕ ਦਿਨ ਮੈਂ ਸਵੇਰੇ ਸਵੇਰੇ ਪੰਜ ਕੁ ਵਜੇ ਉਠਿਆ ਤਾਂ ਦੇਖਿਆ ਕਿ ਉਸ ਚੌਰਸਤੇ ਵਿੱਚ ਇੱਕ ਨਵੀਂ ਨਕੋਰ ਧੌੜੀ ਪਈ ਹੋਈ ਹੈ। ਜਾਂਦੇ ਰਾਹੀ ਉਸਨੂੰ ਦੇਖਦੇ ਜਰੂਰ ਪਰ ਝਿਜਕਦੇ ਹੋਏ ਥੋੜ੍ਹਾ ਜਿਹਾ ਪਰੇ ਹਅ ਕੇ ਲੰਘ ਜਾਂਦੇ। ਪਹਿਲਾਂ ਤਾਂ ਮੈਂ ਦੇਖਦਾ ਰਿਹਾ ਪਰ ਕੁਝ ਪਲਾਂ ਬਾਅਦ ਆਮ ਵਾਂਗ ਮੈਂ ਉਸ ਧੌੜੀ ਨੂੰ ਚੁੱਕ ਕੇ ਰਸਤੇ ਤੋਂ ਪਰ੍ਹੇ ਸੁੱਟਣ ਲੱਗਾ ਤਾਂ ਮੇਰੀ ਪੀਤਨੀ ਨੇ ਮੈਨੂੰ ਹਾਕ ਮਾਰ ਦਿੱਤੀ, "ਇਸਨੂੰ ਸੁਟਿਓ ਨਾ, ਘਰ ਲੈ ਆਇਓ" ਮੈਨੂੰ ਬੜੀ ਹੈਰਾਨੀ ਅਤੇ ਖੁਸ਼ੀ ਹੋਈ। ਮੈਂ ਉਹ ਧੌੜੀ ਘਰ ਲੈ ਆਇਆ। ਦੋ ਚਾਰ ਗੁਆਂਢੀ ਦੇਖ ਰਹੇ ਸਨ, ਉਹ ਬੜੇ ਹੈਰਾਨ ਹੋਏ ਪਰ ਮੂੰਹੋਂ ਬੋਲੇ ਕੁਝ ਨਾ। ਘਰ ਲਿਆਕੇ ਧੌੜੀ ਨੂੰ ਜਦੋਂ ਅਸੀਂ ਫਰੋਲਿਆ ਤਾਂ ਉਸ ਵਿੱਚ ਨਵੀਂ ਵਿਆਹੀ ਲੜਕੀ ਦੇ ਹਾਰ ਸ਼ਿੰਗਾਰ ਦਾ ਸਾਰਾ ਸਾਮਾਨ ਸੀ। ਇਸ ਵਿਚੋਂ ਸ਼ੀਸਾ ਤਾਂ ਮੈਂ ਰੱਖ ਲਿਆ। ਮੇਰਾ ਪਹਿਲਾ ਸ਼ੀਸਾ ਪਿੱਛੇ ਜਿਹੇ ਪਾਕਿਸਤਾਨ ਫੇਰੀ ਸਮੇਂ ਟੁੱਟ ਗਿਆ ਸੀ। ਪਾਊਡਰ ਦੇ ਡੱਬੇ ਨੂੰ ਰੱਖਣ ਲਈ ਸਕੂਲ ਪੜ੍ਹਦੇ ਬੇਟਾ ਬੇਟੀ ਆਪਸ ਵਿੱਚ ਲੜ ਪਏ। ਮੈਂ ਉਹਨਾਂ ਨੂੰ ਸਮਝਾਇਆ ਕਿ ਧੌੜੀ ਵਿੱਚ ਕਾਫੀ ਸਾਮਾਨ ਪਿਆ ਹੈ ਇੱਕ ਜਣਾ ਕੋਈ ਹੋਰ ਚੀਜ ਲੈ ਲਵੇ। ਬੱਚੇ ਮੰਨ ਗਏ। ਧੌੜੀ ਸਮੇਤ ਬਾਕੀ ਸਾਮਾਨ ਹੁਣ ਸਾਡੀ ਪ੍ਰਦਰਸ਼ਨੀ ਦਾ ਸ਼ਿੰਗਾਰ ਬਣ ਗਿਆ ਹੈ। ਮੁਹੱਲੇ ਵਿੱਚ ਔਰਤਾਂ ਕਈ ਦਿਨ ਘੁਸਰ ਮੁਸਰ ਕਰਦੀਆਂ ਰਹੀਆਂ। ਸੋਚਦਾ ਹਾਂ ਕਿ ਗਰੀਬ ਆਦਮੀ ਕਿਸੇ ਤਾਂਤਰਿਕ ਦੇ ਧੱਕੇ ਚੜ੍ਹਕੇ ਆਪਣਾ ਤਿੰਨ ਚਾਰ ਸੌ ਦਾ ਕੂੰਡਾ ਕਰਵਾ ਬੈਠਾ। ਕਦੋਂ ਲੋਕੀਂ ਟੂਣੇ-ਟਾਮਣਾਂ ਦੇ ਚੱਕਰਾਂ ਵਿੱਚੋਂ ਬਾਹਰ ਆਉਣਗੇ ਤੇ ਆਪਣੀਆਂ ਮੁਸ਼ਕਲਾਂ ਨੂੰ ਵਿਗਿਆਨਕ ਲੀਹਾਂ ਤੇ ਹੱਲ ਕਰਨ ਵੱਲ ਚੱਲਣਗੇ। ਇਹ ਸਾਡੇ ਸਮਾਜ ਲਈ ਚਿੰਤਾ ਦਾ ਵਿਸ਼ਾ ਹੈ।

*ਗੁਰਮੀਤ ਖਰੜ, ਮੁਖੀ ਜੱਥੇਬੰਦਕ ਵਿਭਾਗ*

## ਧਰਮ ਅਤੇ ਸਮਾਜ ਵਿਸ਼ੇ ਤੇ ਸੈਮੀਨਾਰ

13 ਜੂਨ ਨੂੰ ਮੋਗਾ ਜ਼ੋਨ ਦੇ ਸਹਿਯੋਗ ਨਾਲ ਸ਼ਾਹਕੋਟ ਇਕਾਈ ਵੱਲੋਂ ਧਰਮ ਅਤੇ ਸਮਾਜ ਵਿਸ਼ੇ 'ਤੇ ਇੱਕ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਰੋਜ਼ਾਨਾ ਨਵਾਂ ਜ਼ਮਾਨਾ ਦੇ ਸਹਾਇਕ ਸੰਪਾਦਕ ਸ਼੍ਰੀ ਜਤਿੰਦਰ ਪੰਨੂ ਨੇ ਮੁੱਖ ਬੁਲਾਰੇ ਵਜੋਂ ਵਿਚਾਰ ਪੇਸ਼ ਕੀਤੇ। ਆਪਣੇ ਰੌਚਿਕ ਅਤੇ ਤੱਥਾਂ ਭਰਪੂਰ ਭਾਸ਼ਨ ਵਿੱਚ ਸ਼੍ਰੀ ਪੰਨੂ ਨੇ ਕਿਹਾ ਕਿ ਕੋਈ ਵੀ ਧਰਮ ਇੱਕ ਫਲਸਫੇ ਵਜੋਂ ਸਾਡੀ ਅਗਵਾਈ ਨਹੀਂ ਕਰ ਸਕਦਾ ਪਰ ਇਸ ਵਿਚਲੀਆਂ ਚੰਗੀਆਂ ਗੱਲਾਂ ਨੂੰ ਜਾਣਨ ਅਤੇ ਅਪਨਾਉਣ ਵਿੱਚ ਕੋਈ ਹਰਜ ਨਹੀਂ। ਧਰਮ ਦੇ ਅਜੋਕੇ ਵੱਖ ਵੱਖ ਆਗੂਆਂ ਖਿਲਾਫ ਦਰਜ ਹੋਏ ਫੌਜਦਾਰੀ ਕੇਸਾਂ ਦੀਆਂ ਉਦਾਹਰਣਾਂ ਦੇਕੇ ਉਨ੍ਹਾਂ ਨੇ ਕਿਹਾ ਕਿ ਇਨ੍ਹਾਂ ਤੋਂ ਪਤਾ ਚਲਦਾ ਹੈ ਕਿ ਧਰਮ ਸਦਾਚਾਰ ਦੇ ਨਿਰਮਾਣ ਵਿੱਚ ਕੋਈ ਰੋਲ ਅਦਾ ਨਹੀਂ ਕਰਦਾ।

ਸ਼੍ਰੀ ਪੰਨੂ ਤੋਂ ਇਲਾਵਾ ਸੁਰਜੀਤ ਦੌਧਰ, ਜਿੰਦਰ ਬਾਗਪੁਰ, ਮਾ. ਫਤਿਹਜੀਤ, ਜਗੀਰ ਜੋਸਨ ਅਤੇ ਗੁਰਚਰਨ ਨੂਰਪੁਰ ਆਦਿ ਬੁਲਾਰਿਆਂ ਨੇ ਇਸ ਵਿਸ਼ੇ ਤੇ ਹੋਈ ਵਿਚਾਰ ਚਰਚਾ ਨੂੰ ਹੋਰ ਅਰਥ ਭਰਪੂਰ ਬਣਾਇਆ। ਮੋਗਾ ਜੋਨ ਦੇ ਆਗੂ ਮਲਕੀਤ ਗਾਦੜੀਵਾਲ ਨੇ ਸੈਮੀਨਾਰ ਵਿੱਚ ਭਾਗ ਲੈਣ ਵਾਲੇ ਬੁਲਾਰਿਆਂ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ। ਗਿਆਨ ਸੈਦਪੁਰੀ, ਪਾਲ ਬਾਗਪੁਰ, ਬਿੱਟੂ ਰੂਪੇਵਾਲੀ, ਜਿੰਦਰ ਬਾਗਪੁਰ ਆਦਿ ਕਾਰਕੁੰਨਾਂ ਨੇ ਇਸ ਸੈਮੀਨਾਰ ਨੂੰ ਸਫਲ ਬਨਾਉਣ ਵਿੱਚ ਪ੍ਰਮੁੱਖ ਯੋਗਦਾਨ ਪਾਇਆ।

# ਸਰਗਰਮੀਆਂ

ਰੋਪੜ ਇਕਾਈ

ਸ਼ਹੀਦ ਭਗਤ ਸਿੰਘ ਲਾਇਬਰੇਰੀ ਚੱਕ ਕਰਮਾਂ ਵੱਲੋਂ 23 ਮਾਰਚ 1931 ਦੇ ਸ਼ਹੀਦਾਂ ਦੀ ਯਾਦ ਵਿਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। 23 ਮਾਰਚ 2004 ਨੂੰ ਇਸੇ ਪਿੰਡ ਦੇ ਗਰਾਊਂਡ ਵਿਖੇ ਬੱਚਿਆਂ ਦੇ ਖੇਡ ਮੁਕਾਬਲੇ ਜਿਸ ਵਿਚ ਦੌੜਾਂ, ਲੰਬੀ ਛਾਲ ਅਤੇ ਸਲੋਅ ਸਾਈਕਲਿੰਗ ਕਰਵਾਏ ਗਏ। ਜੇਤੂ ਬੱਚਿਆਂ ਨੂੰ ਇਨਾਮ ਵੰਡਣ ਉਪਰੰਤ ਸੰਬੋਧਨ ਕਰਦੇ ਹੋਏ ਸ੍ਰ. ਨਰਿੰਦਰ ਸਿੰਘ ਗਿੱਲ ਫੋਰੈਸਟਰ ਨੇ ਕਿਹਾ ਕਿ ਵਿਗਿਆਨਕ ਸੋਚ ਅੱਜ ਦੇ ਸਮੇਂ ਦੀ ਮੁੱਖ ਲੋੜ ਹੈ। ਸਾਨੂੰ ਵਹਿਮਾਂ ਭਰਮਾਂ ਤੋਂ ਦੂਰ ਰਹਿਕੇ ਆਪਣੀ ਚੰਗੀ ਸਿਹਤ ਲਈ ਖੇਡਾਂ ਵਿਚ ਹਿੱਸਾ ਲੈਣਾ ਚਾਹੀਦਾ ਹੈ। ਉਨ੍ਹਾਂ ਬੱਚਿਆਂ ਨੂੰ ਨਸ਼ਿਆਂ ਤੋਂ ਦੂਰ ਰਹਿਣ ਅਤੇ ਮਹਾਨ ਸ਼ਹੀਦਾਂ ਦੇ ਪਾਏ ਪੂਰਨਿਆਂ ਤੇ ਚੱਲਣ ਲਈ ਪ੍ਰੇਰਿਤ ਕੀਤਾ ਅਤੇ ਲਾਇਬਰੇਰੀ ਦੀ ਮਾਲੀ ਮੱਦਦ ਵੀ ਕੀਤੀ। ਇਸੇ ਮੌਕੇ ਤੇ ਬੋਲਦਿਆਂ ਸ੍ਰ.ਅਮਰ ਸਿੰਘ ਸਾਬਕਾ ਸਰਪੰਚ ਨੇ ਸੁਸਾਇਟੀ ਅਤੇ ਲਾਇਬਰੇਰੀ ਦੀ ਬੱਚਿਆਂ ਦੇ ਸਰੀਰਕ ਅਤੇ ਮਾਨਸਿਕ ਵਿਕਾਸ ਲਈ ਕੀਤੇ ਜਾ ਰਹੇ ਯਤਨਾਂ ਦੀ ਸ਼ਲਾਘਾ ਕੀਤੀ ਅਤੇ ਆਪਣੇ ਪੁੱਤਰ ਸ੍ਰੀ ਤਾਰਾ ਸਿੰਘ ਦੀ ਯਾਦ ਵਿਚ ਗਰਾਊਂਡ ਵਿਚ ਇਕ ਕਮਰਾ ਅਤੇ ਸਟੇਜ ਬਣਾ ਕੇ ਦੇਣ ਦਾ ਐਲਾਨ ਵੀ ਕੀਤਾ ਅਤੇ ਮਾਲੀ ਮੱਦਦ ਵੀ ਦਿੱਤੀ।

ਸ਼ਾਮ ਨੂੰ ਸ਼ਹੀਦ ਭਗਤ ਸਿੰਘ ਲਾਇਬਰੇਰੀ ਚੱਕਕਰਮਾਂ ਵਿਖੇ ਕਰਵਾਏ ਗਏ ਬੱਚਿਆਂ ਦੇ ਭਾਸ਼ਣ ਮੁਕਾਬਲਿਆਂ ਵਿਚ 16 ਲੜਕੇ-ਲੜਕੀਆਂ ਨੇ ਭਾਗ ਲਿਆ। ਸ੍ਰ.ਅਵਤਾਰ ਸਰਪੰਚ ਚੱਕਕਰਮਾਂ ਨੇ ਜੇਤੂਆਂ ਨੂੰ ਇਨਾਮ ਵੰਡਣ ਉਪਰੰਤ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕੀਤੀ ਅਤੇ ਲਾਇਬਰੇਰੀ ਨੂੰ ਮਾਲੀ ਮੱਦਦ ਦਿੱਤੀ ਅਤੇ ਬੱਚਿਆਂ ਨੂੰ ਵੱਧ ਤੋਂ ਵੱਧ ਤਰਕਸ਼ੀਲ ਅਤੇ ਇਨਕਲਾਬੀ ਸਾਹਿਤ ਪੜ੍ਹਨ ਲਈ ਪ੍ਰੇਰਿਤ ਕੀਤਾ ਤਾਂ ਜੋ ਉਹ ਵਿਗਿਆਨਕ ਸੋਚ ਦੇ ਧਾਰਨੀ ਬਣ ਸਕਣ। ਇਸ ਮੌਕੇ ਰੋਪੜ ਇਕਾਈ ਦੇ ਮੀਤ ਪ੍ਰਧਾਨ ਹਰਨੇਕ ਸਿੰਘ ਤੇ ਖਜ਼ਾਨਚੀ ਪਵਨ ਕੁਮਾਰ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਕਿਹਾ ਕਿ ਵਹਿਮਾਂ ਭਰਮਾਂ, ਪਾਖੰਡਾਂ, ਧਾਰਮਿਕ ਅਡੰਬਰਾਂ, ਧਾਰਮਿਕ ਅਤੇ ਫਿਰਕੂ ਦੰਗਿਆਂ ਤੇ ਲੁੱਟ ਖਸੁੱਟ ਰਹਿਤ ਸਮਾਜ ਦੀ ਰਚਨਾ ਲਈ ਜ਼ਰੂਰੀ ਹੈ ਕਿ ਅਸੀਂ ਸਾਰੇ ਵਿਗਿਆਨਕ ਸੋਚ ਦੇ ਧਾਰਨੀ ਬਣੀਏ ਉਨ੍ਹਾਂ ਕਿਹਾ ਕਿ ਸਾਨੂੰ ਡੇਰਿਆਂ ਵਿਚ ਜਾ ਕੇ ਸੇਵਾ ਕਰਨ ਅਤੇ ਆਪਣੀ ਲੁੱਟ ਕਰਵਾਉਣ ਦੀ ਬਜਾਏ ਆਪਣੀ ਗਲੀ ਮੁਹੱਲੇ ਜਾਂ ਪਿੰਡ ਨੂੰ ਸਾਫ ਸੁਥਰਾ ਬਣਾਉਣ ਲਈ ਗੰਭੀਰ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ। ਦੋਹਾਂ ਤਰਕਸ਼ੀਲਾਂ ਨੇ ਇਸ ਮੌਕੇ ਸਰੀਰਦਾਨ ਕਰਨ ਦਾ ਐਲਾਨ ਵੀ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਪੰਚ ਪਿਆਰਾ ਸਿੰਘ, ਪੰਚ ਅਸ਼ੋਕ ਕੁਮਾਰ, ਪਰਸ਼ੋਤਮ ਦਾਸ ਪ੍ਰਧਾਨ ਜੰਗਲਾਤ ਮਜ਼ਦੂਰ ਯੂਨੀਅਨ ਰੋਪੜ ਤੇ ਜਗਤ ਰਾਮ ਸਾਬਕਾ ਪ੍ਰਧਾਨ ਨੇ ਵੀ ਵਿਚਾਰ ਪੇਸ਼ ਕੀਤੇ। ਇਸ ਮੌਕੇ ਸ੍ਰੀ ਰਾਮਕਿਸ਼ਨ ਪ੍ਰਧਾਨ ਲਾਇਬਰੇਰੀ ਤੇ ਰਾਕੇਸ਼ ਕੁਮਾਰ ਸਕੱਤਰ ਨੇ ਆਏ ਲੋਕਾਂ ਦਾ ਧੰਨਵਾਦ ਕੀਤਾ। ਉਨ੍ਹਾਂ ਹਰ 23 ਮਾਰਚ ਅਤੇ 28 ਸਤੰਬਰ ਨੂੰ ਪਿੰਡ ਵਿਚ ਤਰਕਸ਼ੀਲ ਮੇਲਾ ਕਰਵਾਉਣ ਦਾ ਐਲਾਨ ਵੀ ਕੀਤਾ। ਜਿਸ ਵਿਚ ਇਨਕਲਾਬੀ ਤੇ ਤਰਕਸ਼ੀਲ ਸੋਚ ਦਾ ਪਸਾਰ ਤੇ ਪ੍ਰਚਾਰ ਕਰਨ ਵਾਲੇ ਨਾਟਕ ਅਤੇ ਕੋਰੀਓਗ੍ਰਾਫੀਆਂ ਕਰਵਾਈਆਂ ਜਾਣਗੀਆਂ। ਹਰ ਕਲਾਸ ਵਿਚ ਪਹਿਲੀ ਪੁਜੀਸ਼ਨ ਹਾਸਲ ਕਰਨ ਵਾਲੇ ਹੁਸ਼ਿਆਰ ਬੱਚਿਆਂ ਨੂੰ ਇਨਾਮ ਦਿੱਤੇ ਜਾਇਆ ਕਰਨਗੇ। ਤਰਕਸ਼ੀਲ ਵਿਸ਼ਿਆਂ ਤੇ ਭਾਸ਼ਣ ਮੁਕਾਬਲੇ ਕਰਵਾਏ ਜਾਣਗੇ। ਇਸ ਮੌਕੇ ਉਨ੍ਹਾਂ ਪਿੰਡ ਵਿਚ ਸਫਾਈ ਮੁਹਿੰਮ ਚਲਾਉਣ ਦਾ ਐਲਾਨ ਵੀ ਕੀਤਾ।

ਰਿਪੋਰਟ ਪਵਨ ਕੁਮਾਰ, ਇਕਾਈ ਰੋਪੜ।

ਜਲੰਧਰ ਜੋਨ

### ਸੈਮੀਨਾਰ: ਧਰਮ, ਮਨੁੱਖ ਅਤੇ ਤਰਕਸ਼ੀਲਤਾ

16 ਮਈ ਨੂੰ ਡਾ. ਅੰਬੇਡਕਰ ਭਵਨ ਜਲੰਧਰ ਵਿਖੇ ਉਕਤ ਵਿਸ਼ੇ ਤੇ ਪ੍ਰਸਿੱਧ ਵਿਦਵਾਨ ਡਾ.ਸੁਰਿੰਦਰ ਅਜਨਾਤ ਨੇ ਪੇਪਰ ਪੜ੍ਹਿਆ। ਸੈਮੀਨਾਰ ਸ਼ੁਰੂ ਹੋਣ ਤੋਂ ਪਹਿਲਾਂ ਜਸਵਿੰਦਰ ਸਿੰਘ ਜਥੇਬੰਦਕ ਸਕੱਤਰ ਜੋਨ ਜਲੰਧਰ, ਸੁਖਦੇਵ ਫਗਵਾੜਾ, ਮੈਂਬਰ ਸੰਪਾਦਕੀ ਬੋਰਡ, ਸੈਮੀਨਾਰ ਦੇ ਮੁੱਖ ਮਹਿਮਾਨ ਸ੍ਰੀ ਲਾਹੌਰੀ ਰਾਮ ਬਾਲੀ, ਜਲੰਧਰ ਇਕਾਈ ਦੇ ਜਥੇਬੰਦਕ ਸਕੱਤਰ ਜਰਨੈਲ ਸਿੰਘ ਲੈਕਚਰਾਰ, ਤਰਕਸ਼ੀਲ ਸੋਸਾਇਟੀ ਦੇ ਸੂਬਾਈ ਜਥੇਬੰਦਕ ਮੁਖੀ ਭੂਰਾ ਸਿੰਘ ਅਤੇ ਪੇਪਰ ਦੇ ਲੇਖਕ ਡਾ. ਸੁਰਿੰਦਰ ਅਜਨਾਤ ਉੱਤੇ ਆਧਾਰਤ ਪ੍ਰਧਾਨਗੀ ਮੰਡਲ ਨਿਯੁਕਤ ਕੀਤਾ ਗਿਆ। ਸਤਪਾਲ ਸਲੋਹ ਜਥੇਬੰਦਕ ਸਕੱਤਰ ਜੋਨ ਨਵਾਂ ਸ਼ਹਿਰ ਵਿਸ਼ੇਸ਼ ਤੌਰ ਤੇ ਸੈਮੀਨਾਰ ਵਿਚ ਪੁੱਜੇ ਸਨ। ਡਾ.ਅਜਨਾਤ ਜੀ ਨੇ ਆਪਣੇ ਪੇਪਰ ਵਿਚ ਦੱਸਿਆ ਕਿ ਅੱਜ ਤੋਂ 40 ਲੱਖ ਸਮਾਂ ਪਹਿਲਾਂ ਧਰਤੀ ਤੇ ਮਨੁੱਖ ਦੀ ਉਤਪਤੀ ਹੋਈ। ਇਹ ਮਨੁੱਖ 39 ਲੱਖ 60 ਹਜ਼ਾਰ ਸਾਲ ਬਿਨਾ ਕਿਸੇ ਕਿਸਮ ਧਰਮ ਤੋਂ ਜੀਵਨ ਜਿਉਂਦਾ ਰਿਹਾ। ਕਹਿਣ ਤੋਂ ਭਾਵ ਧਰਮ ਅੱਜ ਤੋਂ 40 ਹਜ਼ਾਰ ਕੁ ਸਾਲ ਪਹਿਲਾਂ ਹੀ ਹੋਂਦ ਵਿਚ ਆਇਆ ਸੀ। ਧਰਮ ਦੀ ਹੋਂਦ ਮਨੁੱਖ ਦੀ ਉਸ ਸਮੇਂ ਦੀ ਸੀਮਤ ਸੋਚ ਅਤੇ ਕੁਦਰਤੀ ਵਰਤਾਰਿਆਂ ਦੇ ਕਾਰਨਾਂ ਤੋਂ ਅਗਿਆਨਤਾ ਕਿਹਾ ਜਾ ਸਕਦਾ ਹੈ। ਇਸ ਪੇਪਰ ਵਿਚ ਤੱਥਾਂ ਸਮੇਤ ਇਹ ਵੀ ਸਾਬਤ ਕੀਤਾ ਗਿਆ ਕਿ ਅੱਜ ਦੇ ਦੇਵੀ, ਦੇਵਤੇ, ਜਿਵੇਂ ਰਾਮ ਚੰਦਰ, ਕਾਲੀ ਮਾਤਾ, ਵੈਸ਼ਨੋ ਦੇਵੀ, ਨੈਣਾ ਦੇਵੀ, ਕ੍ਰਿਸ਼ਨ ਭਗਵਾਨ, ਬਾਲਕ ਨਾਥ, ਸੰਤੋਸ਼ੀ ਮਾਤਾ ਆਦਿ ਦਾ ਨਾਂ ਕਿਸੇ ਵੇਦ ਵਿਚ ਨਹੀਂ ਮਿਲਦਾ। ਰਿਗਵੇਦ ਵਿਚ ਸਿਰਫ 152 ਦੇਵੀ-ਦੇਵਤਿਆਂ ਦਾ ਜ਼ਿਕਰ ਹੈ ਜਿੰਨਾ ਵਿਚ ਉਪਰੋਕਤ ਦੇਵੀ-ਦੇਵਤਿਆਂ ਵਿਚੋਂ ਕੋਈ ਨਾਂ ਨਹੀਂ ਹੈ। ਪੇਪਰ ਵਿਚ ਮਹਾਤਮਾ ਬੁੱਧ ਦੇ ਮਹਾਨ ਵਿਚਾਰ "ਆਪਣਾ ਦੀਪਕ ਆਪ" ਦਾ ਵਿਸ਼ੇਸ਼ ਜ਼ਿਕਰ ਕੀਤਾ ਗਿਆ ਹੈ। ਜਿਸ ਤੋਂ ਭਾਵ ਹੈ ਆਪਣੀ ਕਿਸਮਤ ਦੇ ਮਾਲਕ ਆਪ ਬਣੋ। ਤਰਕਸ਼ੀਲਤਾ ਇਕ ਨਿਰੰਤਰ ਵਿਕਸਤ ਹੋਣ ਵਾਲੀ ਵਿਧੀ ਹੈ। ਜੀਵਨ ਦੇ ਹਰ ਪਹਿਲੂ ਨੂੰ ਇਸ ਵਿਧੀ ਰਾਹੀਂ ਸਮੱਸਿਆਵਾਂ ਦੇ



ਕਾਰਨਾਂ ਨੂੰ ਜਾਨਣ ਲਈ ਚੇਤਨਾ ਦਿੱਤੀ ਜਾ ਸਕਦੀ ਹੈ। ਪੇਪਰ ਤੋਂ ਬਾਅਦ ਵੱਡੀ ਗਿਣਤੀ ਵਿਚ ਆਏ ਸੁਸਾਇਟੀ ਮੈਂਬਰਾਂ ਅਤੇ ਹੋਰ ਤਰਕਸ਼ੀਲ ਸੋਚ ਦੇ ਧਾਰਨੀਆਂ ਨੇ ਪ੍ਰਸ਼ਨ ਕਰਕੇ ਪੇਪਰ ਦੀ ਸਾਰਥਿਕਤਾ ਨੂੰ ਹੋਰ ਅਰਥ-ਭਰਪੂਰ ਬਣਾਇਆ। ਫਿਰ ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਲਹੌਰੀ ਰਾਮ ਬਾਲੀ ਨੇ ਸਮਾਗਮ ਨੂੰ ਸੰਬੋਧਨ ਕਰਦਿਆਂ ਸੁਸਾਇਟੀ ਦੇ ਕੰਮ ਦੀ ਸ਼ਲਾਘਾ ਕਰਦਿਆਂ ਇਸ ਦੇ ਕਾਰਜ-ਖੇਤਰ ਦਾ ਵਿਸਥਾਰ ਕਰਨ ਦੀ ਲੋੜ ਤੇ ਵਿਸ਼ੇਸ਼ ਜ਼ੋਰ ਦਿੱਤਾ। ਸਮਾਗਮ ਦੀ ਸ਼ੁਰੂਆਤੀ ਦੌਰ ਵਿਚ ਸਮਾਗਮ ਵਿਚ ਆਏ ਸਰੋਤਿਆਂ ਨੂੰ ਸੁਖਦੇਵ ਫਗਵਾੜਾ ਨੇ ਜੀ ਆਇਆਂ ਆਖਿਆ ਅਤੇ ਸਮਾਗਮ ਦੇ ਆਖਰ ਵਿਚ ਸੁਸਾਇਟੀ ਦੀ ਜਲੰਧਰ ਇਕਾਈ ਦੇ ਪ੍ਰਧਾਨ ਮਾਸਟਰ ਜਰਨੈਲ ਸਿੰਘ ਨੇ ਸਾਰੇ ਹਾਜ਼ਰ ਮੈਂਬਰਾਂ ਦਾ ਸੈਮੀਨਾਰ ਵਿਚ ਭਾਗ ਲੈਣ ਤੇ ਧੰਨਵਾਦ ਕੀਤਾ। ਸੈਮੀਨਾਰ ਦੇ ਸਮੁੱਚੇ ਸਮਾਗਮ ਦੌਰਾਨ ਜਲੰਧਰ ਜੋਨ ਦੇ ਜਥੇਬੰਦਕ ਸਕੱਤਰ ਜਸਵਿੰਦਰ ਸਿੰਘ ਪਟਵਾਰੀ ਨੇ ਸਟੇਜ ਸੰਚਾਲਨ ਦਾ ਕੰਮ ਬਾਖ਼ੂਬੀ ਨੇਪਰੇ ਚੜ੍ਹਾਇਆ।

*ਰਿਪੋਰਟ: ਜਸਵਿੰਦਰ ਸਿੰਘ*

ਫਗਵਾੜਾ ਇਕਾਈ

ਇਸ ਇਕਾਈ ਨੇ ਮਿਉਂਸਪਲ ਸਫਾਈ ਮਜ਼ਦੂਰ ਯੂਨੀਅਨ ਫਗਵਾੜਾ, ਕਲਾਸ ਫੋਰ ਕਰਮਚਾਰੀ ਯੂਨੀਅਨ ਫਗਵਾੜਾ, ਮਿਉਂਸਪਲ ਕਰਮਚਾਰੀ ਯੂਨੀਅਨ ਫਗਵਾੜਾ ਦੇ ਅਧਾਰਤ ਤਿਆਰੀ ਕਮੇਟੀ ਨਾਲ ਰਲਕੇ ਇਸ ਵਾਰ ਮਈ ਦਿਵਸ ਟਾਊਨ ਹਾਲ ਫਗਵਾੜਾ ਦੇ ਲਾਇਬਰੇਰੀ ਹਾਲ ਵਿਚ ਸਾਂਝੇ ਤੌਰ 'ਤੇ ਮਨਾਇਆ। ਇਸ ਵਿਚ ਵੱਡੀ ਗਿਣਤੀ ਵਿਚ ਔਰਤਾਂ ਨੇ ਵੀ ਭਾਗ ਲਿਆ। ਤਰਕਸ਼ੀਲ ਸੁਸਾਇਟੀ ਵੱਲੋਂ ਸ੍ਰੀ ਘਣਸ਼ਾਮ ਜਥੇਬੰਦਕ ਸਕੱਤਰ ਫਗਵਾੜਾ ਅਤੇ ਸ੍ਰੀ ਜਸਵਿੰਦਰ ਪਟਵਾਰੀ ਨੇ ਮਈ ਦਿਵਸ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਮਜ਼ਦੂਰਾਂ ਅਤੇ ਮੁਲਾਜ਼ਮਾਂ ਨੂੰ ਜਥੇਬੰਦ ਹੋ ਕੇ ਆਪਣੀਆਂ ਤਬਕਾਤੀ ਅਤੇ ਸਾਂਝੀਆਂ ਮੰਗਾਂ ਮਨਵਾਉਣ ਲਈ ਸਾਂਝੇ ਸੰਘਰਸ਼ਾਂ ਦੇ ਮੋਰਚੇ ਬਣਾਉਣ ਦੀ ਲੋੜ ਤੇ ਜ਼ੋਰ ਦਿੱਤਾ। ਅਜੋਕੇ ਸਮੇਂ ਵਿਚ ਜਦੋਂ ਸਰਕਾਰਾਂ ਮਜ਼ਦੂਰਾਂ, ਮੁਲਾਜ਼ਮਾਂ ਦੇ ਪ੍ਰਾਪਤ ਕੀਤੇ ਹੱਕਾਂ ਨੂੰ ਵੀ ਖੋਹ ਕੇ ਸਾਨੂੰ ਕਿਸਮਤਵਾਦ ਦੇ ਚੱਕਰਾਂ ਵਿਚ ਫਸਾ ਕੇ ਸਾਡੀ ਸੋਚ ਨੂੰ ਖੁੰਢਾ ਕਰਨ ਤੇ ਤੁਲੀਆਂ ਹੋਈਆਂ ਹਨ। ਉਨ੍ਹਾਂ ਕਿਹਾ ਸਾਨੂੰ ਸਾਡੀਆਂ ਸਮੱਸਿਆਵਾਂ ਦੀ ਜੜ੍ਹਾਂ ਲੱਭ ਕੇ ਇੰਨਾਂ ਦੇ ਕਾਰਨਾਂ ਨੂੰ ਦੂਰ ਕਰਨ ਲਈ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣਾ ਚਾਹੀਦਾ ਹੈ। ਇਸ ਸਮਾਗਮ ਨੂੰ ਕਲਾਸ ਫੋਰ ਯੂਨੀਅਨ ਦੇ ਪ੍ਰਧਾਨ ਸੂਰਜ ਪ੍ਰਕਾਸ਼ ਯਾਦਵ ਤੇ ਸ੍ਰੀ ਜੀਤ ਰਾਮ ਵਿਰਦੀ, ਖੇਤ ਮਜ਼ਦੂਰ ਯੂਨੀਅਨ ਦੇ ਕਾ.ਜੁਗਿੰਦਰ ਸਿੰਘ, ਮਿਉਂਸਪਲ ਸਫਾਈ ਯੂਨੀਅਨ ਦੇ ਪ੍ਰਧਾਨ ਸ੍ਰੀ ਰਾਜਕੁਮਾਰ ਤੇ ਸਕੱਤਰ ਸ੍ਰੀ ਰਾਮ ਮੂਰਤੀ, ਜਨ ਅਧਿਕਾਰ ਸੁਰੱਖਿਆ ਸੰਮਤੀ ਨੇਪਾਲ ਦੇ ਆਗੂ ਕਾਲੂ ਸਿੰਘ, ਮਿਉਂਸਪਲ ਕਰਮਚਾਰੀ ਯੂਨੀਅਨ ਦੇ ਸ੍ਰੀ ਜਗਤਾਰ ਸਿੰਘ ਅਤੇ ਮੈਡਮ ਸੁਰਜੀਤ ਕੌਰ ਜਨਰਲ ਸਕੱਤਰ ਨੇ ਵੀ ਸੰਬੋਧਨ ਕੀਤਾ। ਰੈਲੀ ਤੋਂ ਬਾਅਦ ਇਕ ਵੱਡੇ ਕਾਫਲੇ ਨੇ ਸ਼ਹਿਰ ਵਿਚ ਮਾਰਚ ਵੀ ਕੀਤਾ। ਇਸ ਰੈਲੀ ਦੌਰਾਨ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਮਾਸਟਰ ਸੁਖਦੇਵ ਨੇ ਨਿਭਾਈ।

*ਰਿਪੋਰਟ : ਘਣਸ਼ਾਮ*

ਲੁਧਿਆਣਾ ਇਕਾਈ

ਮਿਤੀ 28.3.04 ਨੂੰ ਮੋਹਣਜੀਤ ਬਰੀਕੇ, ਹਰਚੰਦ ਸਿੰਘ, ਇਕਾਈ ਪ੍ਰਧਾਨ, ਜਸਵੰਤ ਜ਼ੀਰਖ ਅਤੇ ਖਜ਼ਾਨਚੀ ਗੁਰਮੇਲ ਸਿੰਘ ਨੇ ਗੁਰਦੁਆਰਾ ਗੁਰਮਤਿ ਗਿਆਨ ਪ੍ਰਕਾਸ਼ ਪਿੰਡ ਜਵੱਦੀ ਕਲਾਂ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ।

ਇਸ ਗੁਰਦੁਆਰੇ ਵਿਚ ਪਾਠੀਆਂ ਨੂੰ ਪਾਠ ਕਰਨ ਦੀ ਟਰੇਨਿੰਗ ਦਿੱਤੀ ਜਾਂਦੀ ਹੈ। ਇਹ ਕੋਰਸ ਦੋ ਸਾਲ ਦਾ ਹੁੰਦਾ ਹੈ। ਇਸ ਗੁਰਦੁਆਰੇ ਦੇ ਪ੍ਰਬੰਧਕਾਂ ਨੇ ਤਰਕਸ਼ੀਲ ਸੁਸਾਇਟੀ ਨੂੰ ਵਿਸ਼ੇਸ਼ ਤੌਰ 'ਤੇ ਪਾਠੀ ਸਿੰਘਾਂ ਨੂੰ ਟਰੇਨਿੰਗ ਤੋਂ ਬਾਅਦ ਤਰਕਸ਼ੀਲ ਵਿਚਾਰ ਸਾਂਝੇ ਕਰਨ ਲਈ ਬੁਲਾਇਆ। ਇਥੇ 200 ਦੇ ਲਗਭਗ ਪਾਠੀ ਸਿੰਘਾਂ ਨੂੰ ਵਿਗਿਆਨਕ ਵਿਚਾਰਧਾਰਾ ਦੇ ਧਾਰਨੀ ਹੋਣ ਦੇ ਨਾਲ ਨਾਲ ਅੰਧਵਿਸ਼ਵਾਸ਼ ਰਹਿਤ ਸਮਾਜ ਸਿਰਜਣ ਲਈ ਜਸਵੰਤ ਜ਼ੀਰਖ ਅਤੇ ਮੋਹਣਜੀਤ ਬਰੀਕੇ ਨੇ ਦਲੀਲਾਂ ਨਾਲ ਵਿਸਥਾਰ ਸਹਿਤ ਸਮਝਾਇਆ। ਇਥੇ ਜਾਦੂ ਦਾ ਸ਼ੋਅ ਹਰਚੰਦ ਸਿੰਘ ਅਤੇ ਮੋਹਣਜੀਤ ਨੇ ਕੀਤਾ। ਇਸ ਪ੍ਰੋਗਰਾਮ ਤੋਂ ਪ੍ਰਭਾਵਿਤ ਹੋ ਕੇ ਗੁਰਦੁਆਰੇ ਦੇ ਪ੍ਰਬੰਧਕਾਂ ਨੇ ਤਰਕਸ਼ੀਲ ਮੈਗਜ਼ੀਨ ਦਾ ਚੰਦਾ ਦਿੱਤਾ ਅਤੇ ਹਰ ਸਾਲ ਪ੍ਰੋਗਰਾਮ ਕਰਵਾਉਣ ਦਾ ਵਾਅਦਾ ਕੀਤਾ।

2. ਮਿਤੀ 21.3.04 ਨੂੰ ਲੁਧਿਆਣੇ ਜ਼ਿਲੇ ਦੇ ਪਿੰਡ ਲਲਤੋਂ ਖੁਰਦ ਵਿਖੇ ਗਦਰੀ ਬਾਬਾ ਗੁਰਮੁਖ ਸਿੰਘ ਦੀ ਯਾਦ ਨੂੰ ਤਾਜ਼ਾ ਕਰਦਿਆਂ ਪ੍ਰੋਗਰਾਮ ਕਰਵਾਇਆ ਗਿਆ। ਜਿਥੇ ਨਾਟਕਾਂ ਤੋਂ ਇਲਾਵਾ ਗੀਤ-ਸੰਗੀਤ, ਅਤੇ ਤਰਕਸ਼ੀਲ ਸੁਸਾਇਟੀ ਨੂੰ ਵੀ ਸਮਾਂ ਦਿਤਾ ਗਿਆ। ਇਕਾਈ ਪ੍ਰਧਾਨ ਹਰਚੰਦ ਸਿੰਘ ਅਤੇ ਮੋਹਣਜੀਤ ਬਰੀਕੇ ਨੇ ਪ੍ਰੋਗਰਾਮ ਪੇਸ਼ ਕੀਤਾ। ਪ੍ਰਬੰਧਕਾਂ ਦੇ ਸੁਸਾਇਟੀ ਨੂੰ ਦਿੱਤੇ ਸਮੇਂ ਤੋਂ ਵੱਧ ਸਮਾਂ ਲੋਕਾਂ ਨੇ ਬਹੁਤ ਜ਼ੋਰ ਨਾਲ ਮੰਗਿਆ। ਪਰ ਪ੍ਰਬੰਧਕਾਂ ਨੇ ਆਪਣੀ ਅੜੀ ਨਹੀਂ ਛੱਡੀ। ਇਸ ਤੇ ਲੋਕਾਂ ਨੇ ਅੱਗੇ ਤੋਂ ਇਸ ਕਮੇਟੀ ਦਾ ਸਹਿਯੋਗ ਨਾ ਦੇਣ ਦਾ ਐਲਾਨ ਕੀਤਾ। ਲੋਕਾਂ ਨੇ ਕਿਹਾ ਕਿ ਜੋ ਪ੍ਰੋਗਰਾਮ ਸਾਡੇ ਵੇਖਣ ਵਾਲਾ ਉਸ ਨੂੰ ਸਮਾਂ ਘੱਟ ਦੇ ਰਹੇ ਹੋ ਅਤੇ ਬਾਕੀ ਪ੍ਰੋਗਰਾਮਾਂ ਨੂੰ ਵੱਧ ਸਮਾਂ ਦੇ ਰਹੇ ਹੋ।

*ਰਿਪੋਰਟ: ਮੋਹਣਜੀਤ ਬਰੀਕੇ*

ਸੁਨਾਮ ਇਕਾਈ

ਇਸ ਇਕਾਈ ਦੇ ਜਥੇਬੰਦਕ ਮੁਖੀ ਲਾਭ ਸਿੰਘ ਛਾਜਲਾ ਦੀ ਅਗਵਾਈ ਹੇਠ ਜ਼ਰੂਰੀ ਮੀਟਿੰਗ ਕਰਕੇ 'ਤਰਕਸ਼ੀਲ' ਮੈਗਜ਼ੀਨ ਦੇ ਪਾਠਕਾਂ ਦੀ ਗਿਣਤੀ 500 ਤੱਕ ਪਹੁੰਚਾਉਣ ਦਾ ਅਹਿਦ ਕੀਤਾ ਗਿਆ। ਇਸ ਤੋਂ ਬਿਨਾਂ 'ਜੋਤਿਸ਼ ਦੀ ਅਸਲੀਅਤ' ਆਮ ਲੋਕਾਂ ਤੱਕ ਪਹੁੰਚਾਉਣ ਲਈ ਐਡਵੋਕੇਟ ਲਾਲੀ ਚਾਹਲ ਦੇ ਲੈਕਚਰ ਦੀ ਵੀਡੀਓਗ੍ਰਾਫੀ ਕਰਕੇ ਸਿਟੀ ਕੇਬਲ ਟੀ.ਵੀ. ਰਾਹੀਂ ਸਾਰੇ ਸੁਨਾਮ ਸ਼ਹਿਰ ਵਿਚ ਲੋਕਾਂ ਤੱਕ ਪਹੁੰਚਾਈ ਗਈ ਜਿਸ ਵਿਚ ਤਾਰਾ

ਵਿਗਿਆਨ ਵੱਲੋਂ ਦੱਸੀ ਗ੍ਰਹਿਾਂ ਦੀ ਅਸਲ ਸਥਿਤੀ ਅਤੇ ਚਾਲ ਨੂੰ ਬੈਨਰ ਉਪਰ ਦਰਸਾ ਕੇ ਉਸ ਰਾਹੀਂ ਜੋਤਸ਼ੀਆਂ, ਪੰਡਿਤਾਂ ਦੁਆਰਾ ਗ੍ਰਹਿਾਂ ਦੀ ਦੱਸੀ ਜਾਂਦੀ ਗੁਮਰਾਹਕੁੰਨ ਸਥਿਤੀ ਅਤੇ ਚਾਲ ਦੀ ਪੋਲ ਖੋਹਲੀ ਗਈ ਅਤੇ ਵਿਗਿਆਨਕ ਤੌਰ ਤੇ ਸਾਬਤ ਕੀਤਾ ਗਿਆ ਕਿ ਜੋਤਿਸ਼ ਝੂਠ ਬੋਲਦਾ ਹੈ ਜੋ ਇਕ ਤੁੱਕੇ ਤੋਂ ਵੱਧ ਕੁੱਝ ਵੀ ਨਹੀਂ। ਜਿੱਥੇ ਸਰਕਾਰ ਅਤੇ ਪੁਲਿਸ ਵਿਭਾਗ ਤੋਂ ਅਜਿਹੇ ਪਾਖੰਡੀਆਂ ਖਿਲਾਫ ਕਾਰਵਾਈ ਦੀ ਮੰਗ ਕੀਤੀ ਗਈ ਉਥੇ ਲੋਕਾਂ ਨੂੰ ਵੀ ਸਿਆਣੇ ਬਣਨ ਲਈ ਪ੍ਰੇਰਿਤ ਕੀਤਾ ਗਿਆ ਕਿ ਉਹ ਇਨ੍ਹਾਂ ਹੱਥੋਂ ਲੁੱਟਣ ਦੀ ਬਜਾਏ ਆਪਣੀ ਕਮਾਈ ਨੂੰ ਆਪਣੇ ਘਰਾਂ ਅਤੇ ਪ੍ਰੀਵਾਰਾਂ ਦੇ ਭਲੇ ਲਈ ਵਰਤਣ ਦੀ ਆਦਤ ਪਾਉਣ।

*ਰਿਪੋਰਟ: ਹਰਿੰਦਰ ਪਾਲ ਸਿੰਘ ਲਾਲੀ , ਐਡਵੋਕੇਟ,*

ਇਕਾਈ ਫਰੀਦਕੋਟ

ਤਰਕਸ਼ੀਲ ਸੋਸਾਇਟੀ ਪੰਜਾਬ ਇਕਾਈ ਫਰੀਦਕੋਟ ਵੱਲੋਂ ਪਿੰਡ ਕਿਲਾ ਨੌਂ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ, ਜਿਸ ਵਿੱਚ ਸਕੂਲ ਦੇ ਬੱਚਿਆਂ ਅਤੇ ਪਿੰਡ ਦੇ ਲੋਕਾਂ ਨੇ ਸ਼ਮੂਲੀਅਤ ਕੀਤੀ, ਇਸ ਮੌਕੇ ਜਾਦੂ ਦੇ ਟਰਿੱਕ ਤੇ ਕਿਤਾਬਾਂ ਦੀ ਸਟਾਲ ਲਾਈ ਗਈ। ਸਾਰੇ ਪ੍ਰੋਗਰਾਮ ਦੀ ਇੱਕ ਵੱਖਰੀ ਸੀ.ਡੀ. ਬਣਾ ਕੇ ਬਾਅਦ ਵਿੱਚ ਸਾਰੇ ਸ਼ਹਿਰ ਵਿੱਚ ਕੇਬਲ ਤੇ ਦਿਖਾਈ ਗਈ। ਇਸ ਪ੍ਰੋਗਰਾਮ ਨੂੰ ਸਫ਼ਲ ਬਣਾਉਣ ਵਿੱਚ ਬਲਵੰਤ ਢੁੱਡੀ, ਦਲਜੀਤ ਸਿੰਘ, ਸੁਖਚੈਨ ਥਾਂਦੇਵਾਲ ਆਦਿ ਨੇ ਸਰਗਰਮ ਰੋਲ ਨਿਭਾਇਆ।

2. ਫਰੀਦਕੋਟ ਸ਼ਹਿਰ ਵਿੱਚ ਆਂਗਨਵਾੜੀ ਸੈਂਟਰ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਲਗਭਗ 50 ਔਰਤਾਂ ਨੇ ਭਾਗ ਲਿਆ। ਇਸ ਮੌਕੇ ਸਮੁੱਚੇ ਸਟਾਫ ਨੇ ਸੋਸਾਇਟੀ ਦੇ ਮੈਂਬਰਾਂ ਨੂੰ ਜੀ ਆਇਆ ਆਖਿਆ। ਸੋਸਾਇਟੀ ਦੇ ਆਗੂ ਲਖਵਿੰਦਰ ਹਾਲੀ ਅਤੇ ਬਲਵੰਤ ਸਿੰਘ ਢੁੱਡੀ ਨੇ ਔਰਤਾਂ ਨੂੰ ਵਹਿਮਾਂ ਭਰਮਾਂ ਵਿੱਚੋਂ ਨਿਕਲਣ ਦੀ ਅਪੀਲ ਕੀਤੀ ਅਤੇ ਹੈਰਾਨੀਜਨਕ ਜਾਦੂ ਦੇ ਟਰਿੱਕ ਕਰਕੇ ਵਿਖਾਏ, ਬਾਅਦ ਵਿੱਚ ਬਹੁਤ ਸਾਰੇ ਸ਼ੰਕਿਆਂ ਬਾਰੇ ਸੁਆਲ ਜੁਆਬ ਹੋਏ ਜਿਹਨਾਂ ਦੇ ਸੋਸਾਇਟੀ ਆਗੂ ਲਖਵਿੰਦਰ ਹਾਲੀ ਨੇ ਜੁਆਬ ਦਿੱਤੇ। ਪ੍ਰੋਗਰਾਮ ਵਿੱਚ ਕਿਤਾਬਾਂ ਦੀ ਸਟਾਲ ਨੂੰ ਭਰਪੂਰ ਹੁੰਗਾਰਾ ਮਿਲਿਆ।

*ਜਸਵੰਤ ਜੱਸ*

ਇਕਾਈ ਸੰਗਰੂਰ

ਇਕਾਈ ਸੰਗਰੂਰ ਵੱਲੋਂ 14.06.04 ਨੂੰ ਸੰਗਰੂਰ ਵਿਖੇ ਦੇਸ਼ ਸੇਵਕ ਦੇ ਵਿਸ਼ੇਸ਼ ਪ੍ਰਤੀਨਿਧ ਸ਼੍ਰੀ ਫਤਿਹ ਪ੍ਰਭਾਕਰ ਦੇ ਹਾਲ ਵਿੱਚ ਇੱਕ ਤਰਕਸ਼ੀਲ ਪ੍ਰੋਗਰਾਮ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਇਕਾਈ ਸੰਗਰੂਰ ਦੇ ਮੁਖੀ ਮਾਸਟਰ ਪਰਮ ਵੇਦ ਨੇ ਪ੍ਰੋਗਰਾਮ ਵਿੱਚ ਸ਼ਾਮਲ ਹਾਜ਼ਰੀਨ ਨੂੰ ਜੀ ਆਇਆਂ ਕਹਿੰਦਿਆਂ ਤਰਕਸ਼ੀਲ ਸੋਸਾਇਟੀ ਵੱਲੋਂ ਲੋਕਾਂ ਨੂੰ ਅੰਧ ਵਿਸ਼ਵਾਸ਼ਾਂ ਵਿੱਚੋਂ ਕੱਢਣ ਲਈ ਕਰਦੇ ਕੰਮਾਂ ਬਾਰੇ ਚਾਣਨਾ ਪਾਇਆ ਤੇ ਕਿਹਾ ਕਿ ਤਰਕਸ਼ੀਲਤਾ ਇੱਕ ਜੀਵਨ ਜਾਚ ਹੈ, ਲੋਕਾਂ ਨੂੰ ਆਪਣੇ ਸਰੀਰਕ, ਮਾਨਸਿਕ ਅਤੇ ਆਰਥਿਕ ਲੁੱਟ ਤੋਂ ਬਚਣ ਲਈ ਇਸ ਨੂੰ ਅਪਨਾਉਣਾ ਚਾਹੀਦਾ ਹੈ। ਉਹਨਾਂ ਰਹੱਸਮਈ ਘਟਨਾਵਾਂ ਦਾ ਪਰਦਾਫਾਸ਼ ਕਰਵਾਉਣ ਤੇ ਮਾਨਸਿਕ ਰੋਗਾਂ ਦੇ ਇਲਾਜ ਲਈ ਤਰਕਸ਼ੀਲ ਸੋਸਾਇਟੀ ਨਾਲ ਸੰਪਰਕ ਕਰਨ ਲਈ ਕਿਹਾ।

ਇਸ ਮੌਕੇ 'ਤੇ ਇਕਾਈ ਦੇ ਸੀਨੀਅਰ ਮੈਂਬਰ ਡਾ. ਅਮਰਜੀਤ ਸਿੰਘ ਨੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਹਨਾਂ ਦਾ ਇਲਾਜ ਅਖੌਤੀ ਸਾਧ ਸਿਆਣਿਆਂ ਕੋਲ ਨਾ ਹੋ ਕੇ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰਾਂ ਕੋਲ ਹੈ। ਲੈਕਚਰਾਰ ਡਾਇਟ ਸੰਗਰੂਰ ਤੇ ਇਕਾਈ ਮੈਂਬਰ ਸ਼੍ਰੀ ਤਰਸੇਮ ਲਾਲ ਨੇ ਕਈ ਬਿਮਾਰੀਆਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਹਨਾਂ ਦੇ ਕਾਰਨ ਜੀਵਾਣੂੰ, ਕੀਟਾਣੂੰ ਹਨ ਜੋ ਗੰਦਗੀ ਤੋਂ ਪਲਦੇ ਹਨ, ਇਹਨਾਂ ਦੀ ਰੋਕਥਾਮ ਲਈ ਟੀਕਿਆਂ ਦਾ ਕੋਰਸ ਪੂਰਾ ਕਰਨਾ ਚਾਹੀਦਾ ਹੈ ਧਾਗੇ, ਤਵੀਤ ਜਾਂ ਹਥੌਲੇ ਇਸ ਦਾ ਇਲਾਜ ਨਹੀਂ। ਇਕਾਈ ਦੇ ਆਗੂ ਹਰਦੇਵ ਰਾਠੀ ਨੇ ਲੋਕਾਂ ਲਈ ਤਰਕਸ਼ੀਲਤਾ ਦੀ ਲੋੜ ਬਾਰੇ ਦੱਸਦਿਆਂ ਕਿਹਾ ਕਿ ਕਈ ਚਲਾਕ ਲੋਕ ਲੋਕਾਂ ਦੀ ਲੁੱਟ ਲਈ ਉਹਨਾਂ ਨੂੰ ਅੰਧ ਵਿਸ਼ਵਾਸ਼ਾਂ ਵਿੱਚ ਰੱਖਣਾ ਚਾਹੁੰਦੇ ਹਨ, ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਤੇ ਇਹ ਲੋਕ ਆਪ ਐਸ਼ ਕਰਦੇ ਹਨ। ਜਸਵੀਰ ਜੱਸੀ ਤੇ ਚਮਕੌਰ ਸਿੰਘ ਨੇ ਹੱਥ ਦੀ ਸਫਾਈ ਦੀਆਂ ਟਰਿੱਕਾਂ ਦਿਖਾਉਂਦਿਆਂ ਕਿਹਾ ਕਿ ਜਾਦੂ ਕੋਈ ਸ਼ਕਤੀ ਨਹੀਂ ਇਹ ਇੱਕ ਕਲਾ ਹੈ। ਇਸ ਸਮੇਂ ਪੰਜਾਬ ਰੈਡੀਕਲ ਸਟੂਡੈਂਟਸ ਯੂਨੀਅਨ ਦੀ ਸੱਭਿਆਚਾਰਕ ਟੀਮ ਵੱਲੋਂ ਪੇਸ਼ ਕੀਤੇ ਲੋਕ ਪੱਖੀ ਤੇ ਇਨਕਲਾਬੀ ਗੀਤਾਂ ਨੂੰ ਲੋਕਾਂ ਨੇ ਬਹੁਤ ਸਲਾਹਿਆ। ਅੰਤ ਵਿੱਚ ਇਸ ਪ੍ਰੋਗਰਾਮ ਦੇ ਪ੍ਰਬੰਧਕ ਸ਼੍ਰੀ ਫਤਿਹ ਪ੍ਰਭਾਕਰ ਨੇ ਸਾਰੇ ਹਾਜ਼ਰੀਨ ਦਾ ਧੰਨਵਾਦ ਕਰਦਿਆਂ ਤਰਕਸ਼ੀਲ ਸੋਸਾਇਟੀ ਨੂੰ ਹਰ ਸਮੇਂ ਮਦਦ ਦੇਣ ਦਾ ਭਰੋਸਾ ਦਿੱਤਾ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਰਣਬੀਰ ਕਾਲਜ ਦੇ ਐਲ.ਏ. ਸ਼੍ਰੀ ਰੋਸ਼ਨ ਲਾਲ ਨੇ ਬਹੁਤ ਸਹਿਯੋਗ ਦਿੱਤਾ।

*ਪਰਮਵੇਦ*

ਤਰਕਸ਼ੀਲ ਸੁਸਾਇਟੀ ਇਕਾਈ ਸੁਨਾਮ ਨੂੰ ਸਹਾਇਤਾ

1. ਸ਼ਰਨਜੀਤ ਰੰਧਾਵਾ ਇੰਗਲੈਂਡ ਵਾਸੀ ਨੇ ਬੇਟੇ ਤਨਵੀਰ ਦੇ ਜਨਮ ਦਿਨ ਦੇ ਮੌਕੇ ਤੇ 2500 ਰੁਪਏ
2. ਇੰਸਪੈਕਟਰ (ਰਿਟਾ:) ਸਤਵਿੰਦਰ ਕੌਰ ਅਮਰੀਕਾ ਵਾਸੀ ਨੇ ਬੇਟੇ ਅਮਨਦੀਪ ਦੇ ਵਿਆਹ ਮੌਕੇ 1100 ਰੁਪਏ
3. ਜਤਿੰਦਰਪਾਲ ਸਿੰਘ, ਇੰਗਲੈਂਡ ਨੇ ਆਪਣੇ ਬੇਟੇ ਰਾਜ ਬੱਬਰ ਦੇ ਜਨਮ ਤੇ 1100 ਰੁਪਏ

• • • • • • • • • • • • • • • • • •

ਤਰਕਸ਼ੀਲ ਵਿਚਾਰਾਂ ਨੂੰ ਘਰ ਘਰ ਪਹੁੰਚਾਉਣ ਲਈ ਐਡਵੋਕੇਟ ਹਰਿੰਦਰ ਪਾਲ ਸਿੰਘ ਲਾਲੀ, ਸੁਨਾਮ (ਜੋਨ ਮੁਖੀ ਮੀਡੀਆ ਵਿਭਾਗ) ਵਲੋਂ ਤਰਕਸ਼ੀਲ ਮੈਗਜ਼ੀਨ ਦੇ *251 ਸਾਲਾਨਾ ਚੰਦੇ* ਕੱਟ ਕੇ ਸੁਸਾਇਟੀ ਪਾਸ ਜਮ੍ਹਾਂ ਕਰਾਏ ਗਏ। ਅਦਾਰਾ ਤਰਕਸ਼ੀਲ ਉਨ੍ਹਾਂ ਦਾ ਧੰਨਵਾਦੀ ਹੈ।



ਇਕਾਈ ਉੱਚਾ ਪਿੰਡ ਖੰਟ

ਇਕਾਈ ਵੱਲੋਂ 8 ਮਈ ਨੂੰ ਗ੍ਰਾਮ ਪੰਚਾਪਇਤ ਸੰਘੋਲ ਦੇ ਸਹਿਯੋਗ ਨਾਲ ਸਿਵਲ ਹਸਪਤਾਲ ਸੰਘੋਲ ਵਿਖੇ ਖੂਨਦਾਨ ਕੈਂਪ ਅਤੇ ਸੈਮੀਨਾਰ ਕਰਵਾਇਆ ਗਿਆ। ਇਸ ਵਿੱਚ 24 ਵਿਅਕਤੀਆਂ ਵੱਲੋਂ ਖੂਨਦਾਨ ਕੀਤਾ ਗਿਆ। ਇਸ ਸਮਾਗਮ ਵਿੱਚ ਸ਼੍ਰੀ ਭੂਰਾ ਸਿੰਘ ਮਹਿਮਾ ਸਰਜਾ, ਮੁਖੀ ਜਥੇਬੰਦਕ ਵਿਭਾਗ ਪੰਜਾਬ ਅਤੇ ਸ਼੍ਰੀ ਹਰਬੰਸ ਸਿੰਘ ਪੰਧੇਰ ਚੇਅਰਮੈਨ ਬਲਾਕ ਸੰਮਤੀ ਖਮਾਣੋ ਓਚੇਚੇ ਤੌਰ 'ਤੇ ਪਹੁੰਚੇ। ਡਾ. ਰਜਿੰਦਰ ਵਰਮਾ ਐਸ ਐਮ ਓ ਸੰਘੋਲ ਨੇ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ। ਸੁਸਾਇਟੀ ਵੱਲੋਂ ਮਿਸ ਕਰਮਜੀਤ ਕੌਰ ਖੰਟ ਦਾ ਵਿਸ਼ੇਸ ਸਨਮਾਨ ਕੀਤਾ ਗਿਆ। ਇਸ ਲੜਕੀ ਨੇ ਤਲਵਾਰਬਾਜੀ ਵਿੱਚ ਇੰਟਰਨੈਸ਼ਨਲ ਪੱਧਰ ਦੇ 14 ਤਮਗ਼ੇ ਜਿੱਤੇ ਅਤੇ ਹੈਦਰਾਬਾਦ ਵਿਖੇ ਇਸਨੂੰ ਭਾਰਤ ਦੀ ਸਰਵਉਤਮ ਖਿਡਾਰਨ ਐਲਾਨਿਆ ਗਿਆ ਸੀ। ਇਸਤੋਂ ਇਲਾਵਾ ਲੜਕੇ ਤੇਜਿੰਦਰ ਸਿੰਘ ਪਨੈਚਾਂ, ਜੋ ਭਾਸ਼ਨ ਮੁਕਾਬਲੇ ਅਤੇ ਸਾਇੰਸ ਕੁਇਜ਼ ਵਿੱਚ ਪੰਜਾਬ ਵਿਚੋਂ ਪਹਿਲੇ ਸਥਾਨ 'ਤੇ ਆਇਆ ਸੀ, ਨੂੰ ਵੀ ਸਨਮਾਨਿਤ ਕੀਤਾ ਗਿਆ।

ਮਿਤੀ 14 ਮਈ ਨੂੰ ਇਸ ਇਕਾਈ ਵੱਲੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੰਘੋਲ (ਲੜਕੀਆਂ) ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ 8ਵੀਂ, 10ਵੀਂ ਅਤੇ 12ਵੀਂ ਜਮਾਤ ਵਿਚੋਂ ਫਸਟ ਆਈਆਂ ਲੜਕੀਆਂ ਨੂੰ ਮੋਮੈਂਟੋ ਅਤੇ ਤਰਕਸ਼ੀਲ ਮੈਗਜ਼ੀਨ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ 'ਤੇ ਸ਼੍ਰੀ ਬਹਾਦਰ ਸਿੰਘ ਸਰਪੰਚ ਸੰਘੋਲ ਵੱਲੋਂ ਇਕਾਈ ਨੂੰ 1100 ਰੁਪਏ ਦੀ ਆਰਥਿਕ ਮਦਦ ਵੀ ਦਿੱਤੀ ਗਈ। ਇਸ ਸਮਾਗਮ ਵਿੱਚ ਇਕਾਈ ਬੱਸੀ ਪਠਾਣਾਂ ਵੱਲੋਂ ਵੀ ਸ਼ਮੂਲੀਅਤ ਕੀਤੀ ਗਈ।

ਮਿਤੀ 31 ਮਈ ਨੂੰ ਇਕਾਈ ਉਚਾ ਪਿੰਡ ਖੰਟ ਅਤੇ ਇਕਾਈ ਬੱਸੀ ਪਠਾਣਾਂ ਵੱਲੋਂ ਜਿਲ੍ਹਾ ਪੱਧਰੀ ਤੰਬਾਕੂ ਵਿਰੋਧੀ ਦਿਵਸ ਦੇ ਸਬੰਧ ਵਿੱਚ ਆਈ. ਟੀ. ਆਈ. ਬੱਸੀ ਪਠਾਣਾ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਜਗਤਰਨ ਖੰਟ, ਸੰਦੀਪ ਸਿੰਘ ਬੱਸੀ ਪਠਾਣਾਂ ਅਤੇ ਜਸਵੀਰ ਸਿੰਘ ਉੱਚਾ ਪਿੰਡ ਵੱਲੋਂ ਨਸ਼ਿਆਂ ਦੇ ਵਿਰੋਧੀ ਜਾਣਕਾਰੀ ਦਿੱਤੀ ਗਈ।

*ਰਿਪੋਰਟ : ਜਗਤਰਨ ਖੰਟ*

ਇਕਾਈ ਸਾਹਨੇਵਾਲ

ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਭਾਗਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸ਼੍ਰੀ ਹਰਪ੍ਰੀਤ ਸਿੰਘ ਹਿਸਾਬ ਮਾਸਟਰ ਨੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨੂੰ ਜੀ ਆਇਆਂ ਨੂੰ ਆਖਿਆ ਅਤੇ ਤਰਕਸ਼ੀਲ ਸੁਸਾਇਟੀ ਸਬੰਧੀ ਮੁਢਲੀ ਜਾਣਕਾਰੀ ਪ੍ਰਦਾਨ ਕੀਤੀ। ਦਲਵੀਰ ਕਟਾਣੀ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕਰਦੇ ਹੋਏਂ ਵਹਿਮਾਂ ਭਰਮਾਂ, ਭੂਤਾਂ ਪ੍ਰੇਤਾਂ ਅਤੇ ਹੋਰ ਗੈਰਵਿਗਿਆਨਕ ਗੱਲਾਂ ਦੀ ਅਸਲੀਅਤ ਤੋਂ ਜਾਣੂ ਕਰਵਾਇਆ। ਰੁਪਿੰਦਰਪਾਲ ਸਿੰਘ ਵੱਲੋਂ ਜੋਤਿਸ਼ ਅਤੇ ਟੀ. ਵੀ. ਚੈਨਲਾਂ ਤੋਂ ਚੱਲ ਰਹੇ ਗੈਰਵਿਗਿਆਨਕ ਪ੍ਰੋਗਰਾਮਾਂ ਬਾਰੇ ਬੱਚਿਆਂ ਨੂੰ ਸੁਚੇਤ ਕੀਤਾ। ਜਸਵਿੰਦਰ ਪਾਲ ਅਤੇ ਗੁਰਜੀਤ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਗਾਈ। ਸ਼੍ਰੀ ਦਰਸ਼ਨ ਸਿੰਘ ਸਾਇੰਸ ਮਾਸਟਰ ਨੇ ਪ੍ਰੋਗਰਾਮ ਪੇਸ਼ ਕਰਨ ਲਈ ਧੰਨਵਾਦ ਕੀਤਾ ਅਤੇ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਕਿਹਾ।

*ਰਿਪੋਰਟ : ਰੁਪਿੰਦਰਪਾਲ ਸਿੰਘ*

ਇਕਾਈ ਅਜਨੌਦਾ ਕਲਾਂ

ਇਕਾਈ ਵੱਲੋਂ ਸਰਕਾਰੀ ਸਕੂਲ ਅਜਨੌਦਾ ਵਿਖੇ ਮਰਹੂਮ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਮੈਜਿਕ ਸ਼ੋਅ ਕਰਵਾਇਆ ਗਿਆ ਜਿਸ ਦਾ ਉਦਘਾਟਨ ਸ਼੍ਰੀਮਤੀ ਲਾਜ ਰਾਣੀ ਨੇ ਕੀਤਾ। ਇਸ ਮੈਜਿਕ ਸ਼ੋਅ ਦੌਰਾਨ ਤਰਕਸ਼ੀਲ ਜਾਦੂਗਰ ਜਗਦੇਵ ਕੰਮੋਮਾਜਰਾ ਵੱਲੋਂ ਜਾਦੂ ਦੇ ਟ੍ਰਿੱਕ ਦਿਖਾਕੇ ਇਹਨਾਂ ਦੀ ਅਸਲੀਅਤ ਸਪਸ਼ਟ ਕੀਤੀ ਗਈ। ਇਸ ਦੌਰਾਨ ਜੁੜੇ ਭਾਰੀ ਇਕੱਠ ਨੂੰ ਮਾ. ਸ਼ੀਸਾ ਸਿੰਘ, ਅਸ਼ੋਕ ਕੁਮਾਰ ਲੁਧਿਆਣਾ, ਕੁਲਵਿੰਦਰ ਸਿੰਘ ਰਾਣਾ ਅਤੇ ਰਾਮ ਕੁਮਾਰ ਪਟਿਆਲਾ ਨੇ ਸੰਬੋਧਨ ਕੀਤਾ। ਮੈਜਿਕ ਸ਼ੋਅ ਵਿੱਚ ਇਕਾਈ ਦੇ ਜਨਰਲ ਸਕੱਤਰ ਸਤੀਸ਼ ਕੁਮਾਰ ਆਲੋਵਾਲ ਨੇ ਅੱਗ ਖਾਣ ਦਾ ਹੈਰਾਨੀਜਨਕ ਟ੍ਰਿੱਕ ਦਿਖਾਇਆ। ਇਸ ਮੌਕੇ 'ਤੇ ਇਕਾਈ ਵੱਲੋਂ ਇਸ ਸਕੂਲ ਵਿੱਚ ਇੱਕ ਲਾਇਬ੍ਰੇਰੀ ਖੋਲ੍ਹੀ ਗਈ ਜਿਸਦਾ ਉਦਘਾਟਨ ਪ੍ਰਿੰਸੀਪਲ ਅਮਰਜੀਤ ਸ਼ਰਮਾ ਜੀ ਨੇ ਕੀਤਾ। ਪ੍ਰਿੰਸੀਪਲ ਸਾਹਿਬ ਨੇ ਇਕਾਈ ਅਜਨੌਦਾ ਕਲਾਂ ਦੇ ਤਰਕਸ਼ੀਲ ਕੰਮਾਂ ਦੀ ਸ਼ਲਾਘਾ ਕਰਦਿਆਂ ਸੁਸਾਇਟੀ ਨੂੰ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਵਾਅਦਾ ਕੀਤਾ। ਇਸ ਮੈਜਿਕ ਸ਼ੋਅ ਦੌਰਾਨ ਹੋਰਨਾਂ ਤੋਂ ਇਲਾਵਾ ਦਰਸ਼ਨ ਸਿੰਘ ਜਿੰਦਲਪੁਰ, ਰਘਬੀਰ ਸਿੰਘ ਬਬਲਾ, ਹੇਮ ਰਾਜ, ਗੁਰਮੀਤ ਸਿੰਘ ਗੋਰਾ, ਨਾਹਰ ਸਿੰਘ, ਪ੍ਰਵੀਨ ਕੁਮਾਰ, ਨਿਰਭੇ ਸਿੰਘ ਆਲੋਵਾਲ ਅਤੇ ਜਸਵੀਰ ਸਿੰਘ ਤਰਕਸ਼ੀਲ ਆਗੂ ਹਾਜਰ ਸਨ। ਕ੍ਰਿਸ਼ਨ ਬਰਗਾੜੀ ਦੀ ਯਾਦ ਨੂੰ ਸਮਰਪਿਤ ਇਸ ਸ਼ੋਅ ਦੌਰਾਨ ਕ੍ਰਿਸ਼ਨ ਦੁਆਰਾ ਪਾਈ ਗਈ ਸਰੀਰਦਾਨ ਦੀ ਪਿਰਤ ਨੂੰ ਅੱਗੇ ਤੋਰਦਿਆਂ ਇਕਾਈ ਅਜਨੌਦਾ ਕਲਾਂ ਦੇ ਮੈਂਬਰਾਂ ਨੇ ਮਰਨ ਤੋਂ ਬਾਅਦ ਆਪਣੇ ਸਰੀਰ ਸਰਕਾਰੀ ਰਾਜਿੰਦਰਾ ਹਸਪਤਾਲ ਦੇ ਅਨਾਟਮੀ ਵਿਭਾਗ ਨੂੰ ਖੋਜ ਕਾਰਜਾਂ ਲਈ ਦੇਣ ਦਾ ਐਲਾਨ ਕੀਤਾ।

*ਰਿਪੋਰਟ : ਕੁਲਵਿੰਦਰ ਸਿੰਘ ਰਾਣਾ*

ਇਕਾਈ ਅਬੋਹਰ

ਮਿਤੀ 12.6.04 ਨੂੰ ਪਿੰਡ ਰੂਪਨਗਰ ਤਹਿਸੀਲ ਫਾਜ਼ਿਲਕਾ ਵਿਖੇ ਇਸ ਇਕਾਈ ਵਲੋਂ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਚੇਤਨਾ ਕਲਾ ਕੇਂਦਰ ਬਰਨਾਲਾ ਦੀ ਟੀਮ ਵਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ 'ਪ੍ਰੇਤ' ਤੇ 'ਪਾਤਸ਼ਾਹ' ਨਾਟਕ ਖੇਡੇ ਗਏ। ਕੋਰੀਓਗ੍ਰਾਫੀ "ਮੈਂ ਧਰਤੀ ਪੰਜਾਬ ਦੀ..." ਪੇਸ਼ ਕੀਤੀ ਗਈ।

ਮਾ. ਰਜਿੰਦਰ ਭਦੌੜ ਸੂਬਾਈ ਆਗੂ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ ਅਤੇ ਪਾਖੰਡੀ ਸਾਧਾਂ-ਸੰਤਾਂ ਨੂੰ ਖੁੱਲ੍ਹਾ ਚੈਲਿੰਜ ਕੀਤਾ ਕਿ ਕਿਸੇ ਕੋਲ ਕਿਸੇ

ਪ੍ਰਕਾਰ ਦੀ ਕੋਈ ਗੈਬੀ ਸ਼ਕਤੀ ਹੋਵੇ ਤਾਂ ਆਪਣੀ ਸ਼ਕਤੀ ਦਿਖਾ ਕੇ ਸੁਸਾਇਟੀ ਤੋਂ ਪੰਜ ਲੱਖ ਰੁਪੈ ਦਾ ਇਨਾਮ ਜਿੱਤ ਸਕਦਾ ਹੈ। ਉਨ੍ਹਾਂ ਕਿਹਾ ਕਿ ਇੱਟਾਂ-ਰੋੜੇ ਡਿੱਗਣੇ, ਖੂਨ ਦੇ ਛਿੱਟੇ ਡਿੱਗਣ ਵਰਗੀਆਂ ਜਾਂ ਇਸ ਕਿਸਮ ਦੀਆਂ ਕੋਈ ਹੋਰ ਘਟਨਾਵਾਂ ਵਾਪਰਦੀਆਂ ਹੋਣ ਤਾਂ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕੀਤਾ ਜਾ ਸਕਦਾ ਹੈ।

ਸੁਖਦੇਵ ਮਲੂਕਪੁਰਾ, ਪ੍ਰਦੀਪ ਰੂਪ ਨਗਰ, ਚੰਦਰ ਭਾਨ, ਭਗਤ ਸਿੰਘ ਨੇ ਜਾਦੂ ਦੇ ਸ਼ੋਅ ਦਿਖਾਏ, ਸੁਖਦੇਵ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ।

ਮਹਿੰਦਰ ਚਾਹਰ ਸਰਪੰਚ ਰੂਪ ਨਗਰ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਦਾ ਪ੍ਰੋਗਰਾਮ ਪਹਿਲੀ ਵਾਰ ਦੇਖਿਆ ਹੈ। ਇਸ ਤਰ੍ਹਾਂ ਦੇ ਪ੍ਰੋਗਰਾਮ ਹਰ ਪਿੰਡ ਵਿਚ ਹੋਣੇ ਚਾਹੀਦੇ ਹਨ।

ਗੀਤ-ਸੰਗੀਤ ਗੁਰਸੇਵਕ ਯੋਗੀ ਵਲੋਂ ਪੇਸ਼ ਕੀਤਾ ਗਿਆ। ਪ੍ਰਦਰਸ਼ਨੀ ਤੇ ਸਟਾਲ ਜਗਦੀਸ਼ ਕਿੱਕਰ ਖੇੜਾ, ਲਾਲ ਚੰਦ, ਵਿਜੇ ਕੁਮਾਰ, ਕੁਲਦੀਪ, ਰਵਿੰਦਰ ਨੇ ਲਗਾਈ। ਗਨਪਤ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਤੇ ਸਨਮਾਨਿਤ ਕੀਤਾ। ਸਟੇਜ ਦੀ ਕਾਰਵਾਈ ਮਾ: ਕੁਲਜੀਤ ਨੇ ਨਿਭਾਈ। ਗਰਾਮ ਪੰਚਾਇਤ ਰੂਪ ਨਗਰ ਤੇ ਅਗਾਂਹਵਧੂ ਨੌਜਵਾਨਾਂ ਨੇ ਪ੍ਰਬੰਧ ਵਿਚ ਬਹੁਤ ਸ਼ਲਾਘਾਯੋਗ ਸਾਥ ਦਿੱਤਾ।

*ਰਿਪੋਰਟ- ਜਗਦੀਸ਼ ਕੁਮਾਰ*

ਇਕਾਈ ਖੰਨਾ

1. 1 ਮਈ ਨੂੰ ਖੰਨਾ ਦੇ ਮਜ਼ਦੂਰ ਅੱਡੇ ਵਿਖੇ ਮਜ਼ਦੂਰ ਦਿਵਸ ਮਨਾਇਆ ਗਿਆ ਜਿਸ ਵਿਚ ਇਸ ਇਕਾਈ ਨੇ ਵਿਸ਼ੇਸ਼ ਤੌਰ 'ਤੇ ਹਿੱਸਾ ਲਿਆ। ਲੁਧਿਆਣਾ ਜੋਨ ਦੇ ਮੈਗਜ਼ੀਨ ਤੇ ਪ੍ਰਕਾਸ਼ਨ ਮੁਖੀ ਬਲਬੀਰ ਸਿੰਘ ਅਤੇ ਇਸ ਇਕਾਈ ਦੇ ਪ੍ਰਧਾਨ ਮਾ. ਮਹਿੰਦਰ ਸਿੰਘ ਤੇ ਸਕੱਤਰ ਰਕੇਸ਼ ਕੁਮਾਰ ਨੇ ਸ਼ਿਕਾਗੋ ਦੇ ਮਹਾਨ ਸ਼ਹੀਦਾਂ ਨੂੰ ਯਾਦ ਕਰਦੇ ਹੋਏ ਮਜ਼ਦੂਰ ਦਿਵਸ ਦੇ ਸਬੰਧ ਵਿਚ ਤੇ ਅੱਜ ਦੇ ਹਾਲਤਾਂ ਬਾਰੇ ਵਿਚਾਰ ਪੇਸ਼ ਕੀਤੇ। ਇਸ ਤੋਂ ਇਲਾਵਾ ਇਸ ਇਕਾਈ ਦੇ ਮੈਂਬਰਾਂ ਗੁਰਮਿੰਦਰ ਸਿੰਘ, ਜਸਬੀਰ ਸਲਾਣਾ ਤੇ ਗੁਰਮੁਖ ਸਿੰਘ ਦਾਊਦਪੁਰ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ।

2. 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿਚ ਨੌਜਵਾਨ ਸੁਧਾਰ ਸਭਾ, ਨਸਰਾਲੀ ਤੇ ਇਸ ਇਕਾਈ ਵਲੋਂ ਈਸੜੂ, ਚੀਮਾ, ਦੀਵਾ, ਟੌਸਾ, ਹੋਲ ਪਿੰਡਾਂ ਵਿਚ ਤਰਕਸ਼ੀਲ ਚੇਤਨਾ ਕਾਫਲਾ ਕੱਢਿਆ ਗਿਆ। ਜਿਸ ਵਿਚ ਨੌਜਵਾਨ ਸੁਧਾਰ ਸਭਾ ਨਸਰਾਲੀ ਵਲੋਂ ਗੁਰਜੰਟ ਸਿੰਘ ਅਤੇ ਲੁਧਿਆਨਾ ਜੋਨੰ ਦੇ ਮਨੋਰੋਗ ਸਲਾਹ ਕੇਂਦਰ ਦੇ ਮੁਖੀ ਦਲਬੀਰ ਕਟਾਣੀ, ਮੈਗਜ਼ੀਨ ਤੇ ਪ੍ਰਕਾਸ਼ਨ ਮੁਖੀ ਬਲਬੀਰ ਸਿੰਘ, ਇਕਾਈ ਪ੍ਰਧਾਨ ਮਾ: ਮਹਿੰਦਰ ਸਿੰਘ ਨੇ ਵੱਖ ਵੱਖ ਪਿੰਡਾਂ ਵਿਚ ਤਰਕਸ਼ੀਲ ਵਿਚਾਰ ਪੇਸ਼ ਕੀਤੇ। ਗੁਰਮਿੰਦਰ ਸਿੰਘ ਤੇ ਰਾਕੇਸ਼ ਕੁਮਾਰ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਜਸਬੀਰ ਸਲਾਣਾ, ਚਮਕੌਰ ਸਿੰਘ ਤੇ ਸਿਕੰਦਰ ਸਿੰਘ ਟੌਸਾ ਵੱਲੋਂ ਵਿਸ਼ੇਸ਼ ਸਹਿਯੋਗ ਦਿੱਤਾ ਗਿਆ।

3. ਵਿਸ਼ਵ ਵਾਤਾਵਰਣ ਦਿਵਸ ਦੇ ਸਬੰਧ ਵਿਚ ਇਸ ਇਕਾਈ ਵਲੋਂ "ਪ੍ਰਦੂਸ਼ਣ" ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਦੇ ਮੁੱਖ ਮਹਿਮਾਨ ਸ. ਅਵਤਾਰ ਸਿੰਘ ਜੰਜੂਆ, ਸੂਬਾ ਪ੍ਰਧਾਨ, ਆਰ.ਐਲ.ਡੀ. ਤੇ ਪ੍ਰਧਾਨਗੀ ਸ. ਰਣਜੀਤ ਸਿੰਘ ਸੇਖੋਂ ਐਡਵੋਕੇਟ ਨੇ ਕੀਤੀ। 'ਪ੍ਰਦੂਸ਼ਣ' ਵਿਸ਼ੇ ਤੇ ਮੁੱਖ ਬੁਲਾਰੇ ਦੇ ਰੂਪ ਵਿਚ ਮਾ: ਮਹਿੰਦਰ ਸਿੰਘ ਨੇ ਪੇਪਰ ਪੜ੍ਹਿਆ। ਉਨ੍ਹਾਂ ਧਰਤੀ, ਹਵਾ, ਪਾਣੀ ਤੇ ਆਕਾਸ਼ ਵਿਚ ਵੱਖ ਵੱਖ ਪ੍ਰਕਾਰ ਦੇ ਪ੍ਰਦੂਸ਼ਣਾਂ ਦੀ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਇਹਨਾਂ ਨੂੰ ਹੱਲ ਕਰਨ ਬਾਰੇ ਵਿਚ ਵੀ ਦੱਸਿਆ। ਸੁਸਾਇਟੀ ਦੇ ਲੁਧਿਆਣਾ ਜੋਨ ਦੇ ਜਥੇਬੰਦਕ ਮੁਖੀ ਹਰਭਜਨ ਸਿੰਘ, ਮਨੋਰੋਗ ਸਲਾਹ ਕੇਂਦਰ ਮੁਖੀ ਦਲਬੀਰ ਕਟਾਣੀ, ਮੈਗਜ਼ੀਨ ਤੇ ਪ੍ਰਕਾਸ਼ਨ ਮੁਖੀ ਬਲਬੀਰ ਸਿੰਘ ਨੇ ਵੀ ਵਿਚਾਰ ਰੱਖੇ। ਇਨ੍ਹਾਂ ਤੋਂ ਬਿਨਾ ਸ. ਧਿਆਨ ਸਿੰਘ ਰਾਏ, ਸੰਪਾਦਕ, ਮੈਡੀਕਲ ਟੂਡੇ, ਸ੍ਰੀ ਰਾਕੇਸ਼ ਕੁਮਾਰ, ਪ੍ਰਧਾਨ, ਯੁਵਕ ਸੇਵਾਵਾਂ ਕਲੱਬ, ਫਤਹਿਗੜ੍ਹ ਨਿਊਆਂ, ਸ.ਜਗਦੇਵ ਸਿੰਘ ਪ੍ਰਧਾਨ, ਟੀ.ਐਸ.ਯੂ., ਜਸਬੀਰ ਸਿੰਘ ਸਲਾਣਾ ਤੋਂ ਇਲਾਵਾ ਦੋ ਬੱਚੀਆਂ ਨੇ ਵੀ 'ਪ੍ਰਦੂਸ਼ਣ' ਸਬੰਧੀ ਕਵਿਤਾਵਾਂ ਪੜ੍ਹੀਆਂ। ਸੁਸਾਇਟੀ ਵਲੋਂ ਮੁੱਖ ਮਹਿਮਾਨ ਸ.ਅਵਤਾਰ ਸਿੰਘ ਜੰਜੂਆ ਤੇ ਸ. ਰਣਜੀਤ ਸਿੰਘ ਸੇਖੋਂ ਨੂੰ ਸਨਮਾਨ ਵਜੋਂ ਤਰਕਸ਼ੀਲ ਕਿਤਾਬਾਂ ਦੇ ਸੈਟ ਭੇਂਟ ਕੀਤੇ ਗਏ। ਸਟੇਜ ਦੀ ਕਾਰਵਾਈ ਗੁਰਮਿੰਦਰ ਸਿੰਘ ਨੇ ਬਾਖੂਬੀ ਨਿਭਾਈ। ਸੈਮੀਨਾਰ ਦੇ ਲਗਭਗ ਸਾਰੇ ਬੁਲਾਰਿਆਂ ਨੇ ਵਾਤਾਵਰਣ ਦੀ ਸ਼ੁੱਧਤਾ ਲਈ ਵੱਧ ਤੋਂ ਵੱਧ ਰੁੱਖ ਲਗਾਉਣ, ਪਾਣੀ ਦੀ ਸਹੀ ਵਰਤੋਂ ਕਰਨ, ਕੂੜਾ ਕਰਕਟ ਦੀ ਠੀਕ ਸੰਭਾਲ, ਸ਼ੋਰ ਪ੍ਰਦੂਸ਼ਣ ਰੋਕਣ ਲਈ ਨਿਯਮਾਂ ਦੀ ਪਾਲਣਾ, ਮਰੇ ਜਾਨਵਰਾਂ ਨੂੰ ਦੱਬਣਾ, ਨਦੀਨ ਨਾਸ਼ਕ ਰਸਾਇਣਾਂ ਦੀ ਘੱਟ ਵਰਤੋਂ, ਝੋਨੇ ਦੀ ਪਰਾਲੀ ਨੂੰ ਅੱਗ ਨਾ ਲਾਉਣਾ ਆਦਿ ਗੱਲਾਂ ਦੀ ਪਾਲਣਾ ਕਰਨ ਤੇ ਜ਼ੋਰ ਦਿੱਤਾ। ਊਰਜਾ ਦੇ ਕੁਦਰਤੀ ਸਾਧਨ ਸੂਰਜੀ ਊਰਜਾ ਦੀ ਵਰਤੋਂ ਕਰਨ ਦੀ ਸਲਾਹ ਦਿੱਤੀ। ਇਸ ਮੌਕੇ ਤੇ ਗੁਰਮੀਤ ਸਿੰਘ ਤੇ ਬਲਬੀਰ ਸਿੰਘ ਵਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਇਸ ਮੌਕੇ ਗੁਰਮੁਖ ਸਿੰਘ ਦਾਊਦਪੁਰ ਤੇ ਜਸਬੀਰ ਸਲਾਣਾ ਵਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ ਗਈ। ਖੰਨਾ ਸ਼ਹਿਰ ਦੇ ਸੂਝਵਾਨ ਲੋਕਾਂ ਤੋਂ ਬਿਨਾਂ ਤਰਕਸ਼ੀਲ ਸੁਸਾਇਟੀ ਦੀਆਂ ਲੁਧਿਆਣਾ, ਮਾਛੀਵਾੜਾ, ਸਾਹਨੇਵਾਲ, ਗੋਬਿੰਦਗੜ੍ਹ ਇਕਾਈਆਂ ਦੇ ਮੈਂਬਰ ਅਤੇ ਨੌਜਵਾਨ ਸੁਧਾਰ ਸਭਾ, ਨਸਰਾਲੀ, ਯੁਵਕ ਸੇਵਾਵਾਂ ਕਲੱਬ, ਫਤਿਗੜ੍ਹ ਨਿਊਆਂ ਦੇ ਕਾਰਕੁਨ ਵੀ ਇਸ ਵਿਚ ਸ਼ਾਮਲ ਹੋਏ। ਅੰਤ ਵਿਚ ਮਾ: ਮਹਿੰਦਰ ਸਿੰਘ ਪ੍ਰਧਾਨ ਨੇ ਸਭ ਦਾ ਧੰਨਵਾਦ ਕੀਤਾ।

*ਰਿਪੋਰਟ: ਮਹਿੰਦਰ ਸਿੰਘ, ਬਲਬੀਰ ਸਿੰਘ,*





## ਹੱਡ ਬੀਤੀਆਂ ਜੱਗ ਬੀਤੀਆਂ

1. ਆਮ ਦੇਖਣ ਵਿਚ ਆਇਆ ਹੈ ਕਿ ਬਹੁਤੇ ਸਖਸ਼ ਸਫਰ ਦੌਰਾਨ ਰਾਹ ਵਿਚ ਪੈਂਦੇ ਕਿਸੇ ਵੀ ਕਿਸਮ ਦੇ ਛੋਟੇ ਵੱਡੇ ਧਾਰਮਿਕ ਸਥਾਨਾਂ ਨੂੰ ਦੇਖਦੇ ਹਨ ਤਾਂ ਉਹ ਦੋਵੇਂ ਹੱਥ ਜੋੜਕੇ ਜਾਂ ਸਿਰ ਝੁਕਾਉਂਦੇ ਜਾਂ ਕੁਝ ਬੁੜਬੁੜਾਉਂਦੇ ਹਨ।

ਅਖੌਤੀ ਸ਼ਰਧਾਵਾਨ ਜ਼ਿਆਦਾਤਰ ਅੰਧਵਿਸ਼ਵਾਸ਼ੀ ਅਤੇ ਭਰਮਾਂ ਦੇ ਸ਼ਿਕਾਰ ਹੁੰਦੇ ਹਨ। ਉਹ ਸੋਚਦੇ ਹਨ ਕਿ ਉਸ ਥਾਂ ਕੋਈ ਗੈਬੀ ਸ਼ਕਤੀ ਹੁੰਦੀ ਹੈ ਜੋ ਸ਼ਰਧਾਵਾਨਾਂ ਨੂੰ ਨਿਹਾਰਦੀ ਰਹਿੰਦੀ ਹੈ। ਉਹ ਮੱਥਾ ਟੇਕਣ ਨਾਲ ਖੁਸ਼ ਹੋ ਜਾਂਦੀ ਹੈ ਅਤੇ ਬੰਦੇ ਦੀ ਸਭੇ ਮਨੋ-ਕਾਮਨਾਵਾਂ ਦੀ ਪੂਰਤੀ ਕਰ ਦਿੰਦੀ ਹੈ। ਮੱਥਾ ਨਾ ਟੇਕਣ ਕਰਕੇ ਉਹ ਨਰਾਜ਼ ਹੋ ਜਾਂਦੀਆਂ ਹਨ ਤੇ ਫੇਰ ਨੁਕਸਾਨ ਕਰਦੀਆਂ ਹਨ। ਅਚਾਨਕ ਹੋਏ ਨੁਕਸਾਨ ਨੂੰ ਉਹ ਭੁੱਲ ਪੈ ਗਈ ਸਮਝਦੇ ਹਨ।

ਲਓ ਹੁਣ ਮੈਂ ਉਪਰੋਕਤ ਵਹਿਮਾਂ ਭਰਮਾਂ ਤੇ ਅੰਧਵਿਸ਼ਵਾਸ਼ ਭਰਪੂਰ ਇਕ ਹਕੀਕੀ ਘਟਨਾ ਬਿਆਨ ਕਰਨ ਲੱਗਾ ਹਾਂ। ਰੋਪੜ ਤੋਂ ਚੰਡੀਗੜ੍ਹ ਜਾਣ ਲਈ ਚਾਰ ਬੰਦੇ ਮਾਰੂਤੀ ਕਾਰ ਵਿਚ ਚੱਲ ਪਏ ਜਿਸ ਵਿਚ ਬਾਬਾ ਹਰਦਿਆਲ ਸਿੰਘ, ਇਕ ਡਾਕਟਰ, ਬੀਮਾ ਕੰਪਨੀ ਦਾ ਇੰਸਪੈਕਟਰ ਅਤੇ ਇੱਕ ਜੇ. ਈ. ਸ਼ਾਮਲ ਸਨ। ਕਾਰ ਅਜੇ ਮਸਾਂ 6 ਕਿਲੋਮੀਟਰ ਸੋਲਖੀਆਂ ਗੁਰਦੁਆਰੇ ਪਾਸੋਂ ਲੰਘੀ ਹੀ ਸੀ ਕਿ ਸੌ ਕੁ ਮੀਟਰ ਦੀ ਵਿੱਥ ਉਤੇ ਜਾ ਕੇ ਕਾਰ ਦਾ ਟਾਇਰ ਪੰਚਰ ਹੋ ਗਿਆ। ਸਾਰੇ ਕਾਰ ਵਿਚੋਂ ਉਤਰੇ ਤਾਂ ਜੇ. ਈ. ਬਾਬਾ ਜੀ ਨੂੰ ਬੋਲਿਆ, 'ਭਾਪਾ ਜੀ ਆਪਾਂ ਤੋਂ ਬੜੀ ਗਲਤੀ ਹੋ ਗਈ ਆ।' ਬਾਬਾ ਜੀ ਬੜੀ ਹੈਰਤ ਨਾਲ ਉਸਦੇ ਚਿਹਰੇ ਨੂੰ ਭਾਂਪ ਰਹੇ ਸਨ ਕਿ ਝੱਟਪੱਟ ਜੇ. ਈ. ਫੇਰ ਬੋਲਿਆ ਕਿ ਆਪਾਂ ਗਰਦੁਆਰੇ ਸਾਹਿਬ ਮੱਥਾ ਨੀ ਟੇਕਿਆ ਤਾਈਓਂ ਟਾਇਰ ਪੰਚਰ ਹੋ ਗਿਆ ਹੈ। ਬਾਬਾ ਜੀ ਨੇ ਕਿਹਾ 'ਪਹਿਲਾਂ ਟਾਇਰ ਖੋਲ੍ਹੋ ਫੇਰ ਉਹ ਇਸ ਗੱਲ ਦਾ ਜਵਾਬ ਦੇਵੇਗਾ।' ਜਦੋਂ ਕਾਰ ਜੈਕ ਉਤੇ ਲਗਾ ਕੇ ਸਪੇਅਰ ਟਾਇਰ ਫਿੱਟ ਕਰਨ ਲੱਗੇ ਤਾਂ ਉਸ ਵਿਚ ਵੀ ਹਵਾ ਘੱਟ ਸੀ। ਅਜੇ ਸਾਰੇ ਸੋਚ ਹੀ ਰਹੇ ਸਨ ਕਿ ਇਕ ਰੇਹੜੇ ਵਾਲਾ ਆ ਗਿਆ। ਸਭਨਾਂ ਨੇ ਦੋਨੋ ਟਾਇਰ ਰੇਹੜੇ ਉਤੇ ਲੱਦੇ। ਮਿਸਤਰੀ ਤੋਂ ਠੀਕ ਕਰਵਾਏ। ਕਾਰ ਠੀਕ ਹੋ ਗਈ ਸਭ ਸਵਾਰ ਹੋ ਗਏ।

ਹੁਣ ਬਾਬਾ ਜੀ ਨੇ ਉਹੀ ਗੱਲ ਨਾਲ ਤਾਰ ਜੋੜੀ ਕਿ ਆਪਾਂ ਨੇ ਮੱਥਾ ਨੀਂ ਟੇਕਿਆ ਤਾਂ ਮਹਾਰਾਜ ਗੁੱਸੇ ਹੋ ਗਏ, ਟਾਇਰਾਂ ਦੀ ਹਵਾ ਕੱਢਤੀ। ਕੀ ਗੁਰੂ ਜੀ ਐਨੀਆਂ ਛੋਟੀਆਂ ਛੋਟੀਆਂ ਗੱਲਾਂ ਉਤੇ ਹੀ ਗੁੱਸੇ ਹੋ ਜਾਂਦੇ ਹਨ? ਹੁਣ ਜੇ ਟਾਇਰਾਂ ਵਾਲੇ ਨੇ ਟਾਇਰ ਮੁਰੰਮਤ ਕਰ ਦਿੱਤੇ ਤਾਂ ਫੇਰ ਗੁਰੂ ਜੀ ਉਸ 'ਤੇ ਗੁੱਸੇ ਕਿਉਂ ਨਹੀਂ ਹੋਏ? ਫਿਰ ਮਿਸਤਰੀ ਤਾਂ ਬਾਬੇ ਤੋਂ ਵੀ ਵੱਡਾ ਹੋਇਆ ਜਿਸ ਉਸਦੀ ਰੇਖ 'ਚ ਮੇਖ ਮਾਰ ਦਿੱਤੀ? ਅਸਲ ਵਿੱਚ ਇੰਜ ਕੁਝ ਨਹੀਂ ਹੋਇਆ ਕਰਦਾ।। ਬਾਬਾ ਦੀਆਂ ਦਲੀਲਾਂ ਮੂਹਰੇ ਦੂਸਰੇ ਚੁੱਪ ਸਨ।

*ਪਵਨ ਕੁਮਾਰ ਰੱਤੋਂ।*

2. ਮੇਰਾ ਮਨ ਸਦਾ ਬੁਝਿਆ ਬੁਝਿਆ ਜਿਹਾ ਰਹਿੰਦਾ, ਉਦਾਸੀ ਮੇਰਾ ਖਹਿੜਾ ਹੀ ਨਾ ਛਡਦੀ, ਖੁਸ਼ੀਆਂ ਮੇਰੀਆਂ ਜਿਵੇਂ ਕੋਈ ਚੁਰਾ ਕੇ ਲੈ ਗਿਆ ਹੋਵੇ। ਲਗਦਾ ਜਿਵੇਂ ਮੈਨੂੰ ਕੋਈ ਭਿਆਨਕ ਰੋਗ ਲੱਗ ਗਿਆ ਹੋਵੇ ਪਰ ਡਾਕਟਰਾਂ ਦੇ ਚੈੱਕਅੱਪ ਵਿੱਚ ਕੋਈ ਬਿਮਾਰੀ ਨਾ ਆਉਂਦੀ। ਮੇਰੀ ਬਿਮਾਰੀ ਤਾਂ ਮੈਂ ਹੀ ਜਾਣਦਾ ਸੀ ਜਿਸਦਾ ਇਲਾਜ ਕਰਨਾ ਮੇਰੇ ਲਈ ਬਹੁਤ ਮੁਸ਼ਕਿਲ ਹੋ ਗਿਆ ਸੀ।

ਮੈਂ ਬਚਪਨੇ ਅਤੇ ਅਣਜਾਣਪੁਣੇ ਵਿੱਚ ਦਸਵੀਂ ਚੰਗੇ ਨੰਬਰਾਂ ਵਿੱਚ ਪਾਸ ਕਰਨ ਲਈ ਕਈ ਡੇਰਿਆਂ ਵਿੱਚ ਸੇਵਾ ਕਰਨੀ ਸੁੱਖ ਬੈਠਾ ਸਾਂ। ਇਸੇ ਤਰ੍ਹਾਂ ਨੌਕਰੀ ਨਾ ਮਿਲਣ ਕਰਕੇ ਮੈਂ ਫਿਰ ' ਰੱਬ ਦੀ ਮਦਦ ' ਲੈਣ ਦੀ ਸੋਚੀ, ਕਈ ਸਰੋਵਰਾਂ ਵਿੱਚ ਇਸ਼ਨਾਨ ਕਰਨੇ, ਕਈ ਧਾਰਮਿਕ ਅਸਥਾਨਾਂ ਵਿੱਚ ਮੱਥੇ ਟੇਕਣੇ ਅਤੇ ਆਖੰਡਪਾਠ ਕਰਵਾਉਣੇ ਮੈਂ ਫੇਰ ਸੁੱਖ ਬੈਠਾ। ਥੋੜ੍ਹੇ ਚਿਰ ਲਈ ਇੱਕ ਕੱਚੀ ਨੌਕਰੀ ਮੇਰੇ ਹੱਕ ਆਈ ਪਰ ਜਲਦੀ ਹੀ ਸਰਕਾਰ ਨੇ ਉਹ ਮਹਿਕਮਾ ਬੰਦ ਕਰਕੇ ਸਾਰੇ ਸੁਪਰਵਾਈਜ਼ਰ ਫੇਰ ਘਰੇ ਘੱਲ ਦਿੱਤੇ। ਫੇਰ ਤੀਜਾ ਮਸਲਾ ਇਹ ਆ ਪਿਆ ਕਿ ਮੈਂ ਵਿਆਹ ਤੋਂ ਓਵਰਏਜ਼ ਹੁੰਦਾ ਜਾਂਦਾ ਸੀ, ਕੋਈ ਰਿਸ਼ਤਾ ਸਿਰੇ ਨਹੀਂ ਚੜ੍ਹਦਾ ਸੀ। ਮੈਂ ਫੇਰ ਕਈ ਬਾਬਿਆਂ ਦੇ ਮਹੀਨਾ ਮਹੀਨਾ ਸੇਵਾ ਕਰਨੀ ਅਤੇ ਸਾਲ ਸਾਲ ਸਰੋਵਰਾਂ ਵਿੱਚ ਇਸ਼ਨਾਨ ਕਰਨ ਦੀਆਂ ਸੁੱਖਾਂ ਸੁੱਖ ਬੈਠਾ। ਖੈਰ ਕੁਝ ਸਮਾਂ ਪਾਕੇ ਮੇਰੇ ਭਰਾ ਨੇ ਆਪਣੀ ਸਾਲੀ ਦਾ ਰਿਸ਼ਤਾ ਮੈਨੂੰ ਕਰਵਾਕੇ ਵਿਆਹ ਕਰ ਦਿੱਤਾ।

ਹੁਣ ਸਮੱਸਿਆ ਇਹ ਬਣ ਗਈ ਕਿ ਮੈਂ ਕੰਮ ਕਰਕੇ ਆਪਣਾ ਟੱਬਰ ਪਾਲਦਾ ਕਿ ਰੱਬ ਨੂੰ ਖੁਸ਼ ਕਰਨ ਲਈ ਜਿਥੇ ਜਿਥੇ ਦੀਆਂ ਸੁੱਖਾਂ ਸੁੱਖੀਆਂ ਸਨ ਉਥੇ ਕਈ ਕਈ ਮਹੀਨੇ ਸੇਵਾ ਅਤੇ ਇਸ਼ਨਾਨ ਕਰਦਾ ਜਿਸਤੇ ਕਈ ਸਾਲ ਲੱਗ ਜਾਣੇ ਸਨ। ਇਹਨਾਂ ਸੋਚਾਂ ਨੇ ਮੈਨੂੰ ਮਾਨਸਿਕ ਰੋਗੀ ਜਿਹਾ ਬਣਾ ਦਿੱਤਾ।

ਅਚਾਨਕ ਇੱਕ ਦਿਨ ਮੇਰੇ ਕਿਸੇ ਦੋਸਤ ਤੋਂ ਤਰਕਸ਼ੀਲ ਪੇਪਰ ਹੱਥ ਲੱਗਾ ਜੋ ਅਜਿਹੇ ਵਹਿਮਾਂ ਭਰਮਾਂ ਦੀਆਂ ਧੱਜੀਆਂ ਉਡਾਉਂਦਾ ਅਤੇ ਧਰਮ ਰਹਿਤ ਨਵੇਂ ਨਰੋਏ ਸਮਾਜ ਦੀ ਸਿਰਜਣਾ ਕਰਨ ਲਈ ਪ੍ਰੇਰਿਤ ਕਰਦਾ ਸੀ। ਤਰਕਸ਼ੀਲ ਪੜ੍ਹਦਿਆਂ ਹੀ ਮੈਨੂੰ ਇਸ ਤਰ੍ਹਾਂ ਜਾਪਿਆ ਜਿਵੇਂ ਮੇਰੇ ਸਿਰ 'ਤੇ ਪਏ ਸਾਰੀ ਧਰਤੀ ਦੇ ਭਾਰ ਨੂੰ ਮੈਂ ਪਟਕਾ ਮਾਰਿਆ ਹੋਵੇ। ਅਤੇ ਮੈਂ ਹੌਲਾ ਫੁੱਲ ਹੋ ਕੇ ਨਵੇਂ ਵਿਚਾਰਾਂ ਦਾ ਰਾਹੀ ਬਣ ਗਿਆ।

*ਸੁਖਵਿੰਦਰ ਸਿੰਘ ਖਾਰਾ*

### ਸ਼ੋਕ ਸਮਾਚਾਰ

ਪਿਛਲੇ ਦਿਨੀ ਲੁਧਿਆਣਾ ਇਕਾਈ ਦੇ ਸਕੱਤਰ ਆਤਮਾ ਸਿੰਘ ਦੀ ਮਾਤਾ ਦਰੋਪਤੀ ਜੀ ਦਾ ਦਿਹਾਂਤ ਹੋ ਗਿਆ। ਉਹਨਾਂ ਦੀ ਯਾਦ ਵਿੱਚ ਹੋਏ ਸ਼ੋਕ ਸਮਾਗਮ ਮੌਕੇ ਸ੍ਰੀ ਆਤਮਾ ਸਿੰਘ ਵੱਲੋਂ ਲੁਧਿਆਣਾ ਇਕਾਈ ਨੂੰ ਇੱਕ ਹਜਾਰ ਰੁਪਏ ਸਹਾਇਤਾ ਦਿੱਤੀ ਗਈ। ਅਦਾਰਾ ਉਹਨਾਂ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

# ਪਾਠਕਾਂ ਦੀਆਂ ਰਾਵਾਂ

ਮੈਗਜ਼ੀਨ ਵਿੱਚ ਆਰਟੀਕਲ ਤਾਂ ਵਧੀਆ ਛਪਦੇ ਹਨ ਪਰ ਰੋਚਿਕਤਾ ਦੀ ਕਮੀ ਹੈ। ਸਫੇ ਵੀ ਥੋੜ੍ਹੇ ਹੁੰਦੇ ਹਨ ਅਤੇ ਕਾਗਜ ਵੀ ਹਲਕਾ ਹੁੰਦਾ ਹੈ। ਮੈਨੂੰ ਪਤਾ ਹੈ ਕਿ ਇਹ ਸਾਰਾ ਕੁਝ ਆਰਥਿਕਤਾ 'ਤੇ ਨਿਰਭਰ ਹੈ। ਇਸਦੇ ਲਈ ਕੁਝ ਸਕੀਮਾਂ ਸ਼ੁਰੂ ਕੀਤੀਆਂ ਜਾ ਸਕਦੀਆਂ ਹਨ ਜਿਵੇਂ 5 ਪਾਠਕ ਬਨਾਉਣ ਵਾਲੇ ਨੂੰ 200 ਦੀਆਂ ਕਿਤਾਬਾਂ ਫਰੀ ਆਦਿ। ਮੈਗਜ਼ੀਨ 'ਚ ਅਗਾਂਹਵਧੂ ਵਿਚਾਰਾਂ ਦੇ ਨਾਟਕ ਛਾਪਿਆ ਕਰੋ।

*ਮੀਨਾ ਉਹੜਪੁਰੀ, ਪਿੰਡ ਉਹੜਪੁਰ (ਹੁਸ਼ਿਆਰਪੁਰ)*

ਮਈ 2004 ਦਾ ਅੰਕ ਜਿਆਦਾ ਲੇਖਾਂ ਨਾਲ ਭਰਪੂਰ ਸੀ। ਵਿਗਿਆਨੀ ਐਸ. ਰਾਮਾਨੁਜਨ ਬਾਰੇ ਜਾਣਕਾਰੀ ਵਧੀਆ ਸੀ। ਜਿਗਿਆਸਾ ਕਾਲਮ ਵੀ ਵਧੀਆ ਚੱਲ ਰਿਹਾ ਹੈ। 'ਸ਼ਾਂਤੀ ਦੇ ਪੁੰਜ' ਕਵਿਤਾ ਧਰਮ ਅਤੇ ਰਾਜਨੀਤੀ ਦੇ ਸਬੰਧਾਂ ਉਪਰ ਕਰਾਰੀ ਚੋਟ ਸੀ। ਤਰਕਸ਼ੀਲਾਂ ਵੱਲੋਂ ਕੀਤੇ ਪ੍ਰਦਰਸ਼ਨ ਦੀਆਂ ਝਲਕੀਆਂ ਖਿੱਚ ਭਰਪੂਰ ਸਨ। 'ਭੂਤਾਂ ਵਾਲੀ ਹਵੇਲੀ' ਨਾਵਲ ਲੜੀਵਾਰ ਛਾਪਿਆ ਜਾ ਸਕਦਾ ਹੈ।

*ਗੁਰਬਚਨ ਸਿੰਘ, ਸ.ਪ.ਸ. ਗਾਹੀ ਭੈਣੀ (ਲੁਧਿਆਣਾ)*

ਮੈਂ ਤਰਕਸ਼ੀਲ ਤਾਂ ਨਹੀਂ ਪਰ ਆਪ ਦਾ ਰਸਾਲਾ ਬਹੁਤ ਸੇਧ ਦੇਣ ਵਾਲਾ ਉੱਦਮ ਹੈ। ਅੱਜ ਦੇ ਯੁੱਗ ਵਿੱਚ ਹਰ ਬੰਦਾ ਦੂਜੇ ਲੁੱਟਣਾ ਅਤੇ ਰਾਤੋ ਰਾਤ ਮਾਲੋ ਮਾਲ ਹੋ ਜਾਣਾ ਲੋਚਦਾ ਹੈ ਸੋ ਅਜਿਹੀ ਹਾਲਤ ਵਿੱਚ ਆਪਜੀ ਵੱਲੋਂ ਪੰਜਾਬੀਆਂ ਅਤੇ ਖਾਸ ਕਰ ਪੇਂਡੂਆਂ ਨੂੰ ਚੇਤਨ ਕਰਨਾ ਇੱਕ ਸ਼ਲਾਘਾਯੋਗ ਕਦਮ ਹੈ।

*ਕੁਲਦੀਪ ਭਾਗ ਸਿੰਘ ਵਾਲਾ (ਫਰੀਦਕੋਟ)*

ਤਰਕਸ਼ੀਲ ਦੇ ਮਈ-ਜੂਨ ਅੰਕ ਨੂੰ ਪੜ੍ਹ ਕੇ ਬਹੁਤ ਖੁਸ਼ੀ ਹੋਈ। ਇਸ ਵਿੱਚ ਕਈ ਗੰਭੀਰ ਵਿਸ਼ਿਆਂ ਨੂੰ ਛੋਹਿਆ ਗਿਆ ਸੀ ਜਿਵੇਂ ਵਾਤਾਵਰਣ ਸੁਰੱਖਿਆ, ਧਰਮ ਵੀ ਇੱਕ ਬਾਜ਼ਾਰ ਬਣ ਗਿਆ, ਕਿਸ਼ੋਰ ਵਰਗ ਅਤੇ ਮਾਪੇ, ਨੀਂਦ ਬਾਰੇ ਅਤੇ ਵਰਤੋਂਯੋਗ ਪਾਣੀ ਖਤਮ ਹੋ ਜਾਵੇਗਾ ਆਦਿ। ਖੋਜ ਖ਼ਬਰ ਦੇ ਸਫਿਆਂ ਵਿੱਚ ਵਾਧਾ ਕਰੋ ਅਤੇ ਮਨੋਵਿਗਿਆਨਕ ਵਿਸ਼ਿਆਂ ਨਾਲ ਸਬੰਧਿਤ ਘਟਨਾਵਾਂ ਨੂੰ ਤਰਕਸ਼ੀਲ ਵਿੱਚ ਜਿਆਦਾ ਤੋਂ ਜਿਆਦਾ ਸਥਾਨ ਦੇਣ ਦੀ ਕੋਸ਼ਿਸ ਕਰਿਆ ਕਰੋ।

*ਸ਼੍ਰੀ ਕਪੂਰ, ਗੋਨਿਆਣਾ ਮੰਡੀ (ਬਠਿੰਡਾ)*

ਮਈ-ਜੂਨ 2004 ਦਾ ਅੰਕ ਬਹੁਤ ਵਧੀਆ ਸੀ। ਤਰਕਸ਼ੀਲ ਮੈਗਜ਼ੀਨ ਵਿੱਚ ਪਾਠਕਾਂ ਵੱਲੋਂ ਭੇਜੇ ਜਾਂਦੇ ਚੁਟਕਲੇ ਅਨਮੋਲ ਬਚਨ, ਜਾਣਕਾਰੀਆਂ ਆਦਿ ਵੀ ਛਾਪਿਆ ਕਰੋ।

*ਮੰਗਾ ਸਿੰਘ ਤੁੰਗ, ਪਿੰਡ ਮਵੀ ਸੱਪਾਂ (ਪਟਿਆਲਾ)*

ਮਈ-ਜੂਨ ਅੰਕ ਦੀ ਸੰਪਾਦਕੀ ਕਾਫੀ ਪ੍ਰਭਾਵਸ਼ਾਲੀ ਸੀ ਪ੍ਰੋ. ਧਨੇਸ਼ਵਰ ਸਾਹੂ ਨਾਲ ਮੁਲਾਕਾਤ, ਕੀ ਸਾਨੂੰ ਰੱਬ ਦੀ ਲੋੜ ਹੈ, ਇੱਕ ਫੌਜੀ ਜਵਾਨ ਦੀ ਕਲਮ ਤੋਂ ਅਤੇ ਰਾਜਾ ਰਾਮ ਹੰਡਿਆਇਆ ਦਾ ਰੱਬ ਧਰਮ ਤੇ ਤਰਕਸ਼ੀਲਤਾ ਬਹੁਤ ਹੀ ਪਸੰਦ ਆਏ।

*ਮੰਗਾ ਭੋਇਪੁਰੀ, ਪਿੰਡ ਭੋਏਪੁਰ (ਜਲੰਧਰ)*

'ਖਬਰਦਾਰ ਵਰਤੋਂਯੋਗ ਪਾਣੀ ਖਤਮ ਹੋ ਜਾਵੇਗਾ' ਪ੍ਰਕਾਸ਼ਿਤ ਕਰਨਾ ਸ਼ਲਾਘਾਯੋਗ ਸੀ। ਇਸ ਮਸਲੇ ਬਾਰੇ ਟੀ. ਵੀ. ਚੈਨਲਾਂ ਅਤੇ ਆਪਦੇ ਮੈਗਜ਼ੀਨ ਵਿੱਚ ਵਾਰ ਵਾਰ ਆਉਂਦਾ ਹੈ ਪਰ ਕੋਈ ਅਸਰ ਨਹੀਂ ਕਰਦਾ। ਸਾਨੂੰ ਪਾਣੀ ਨੂੰ ਅਨਮੋਲ ਸਮਝਣਾ ਚਾਹੀਦਾ ਹੈ ਨਹੀਂ ਤਾਂ ਇੱਕ ਦਿਨ ਆਪਾਂ ਇਸਤੋਂ ਵਾਂਝੇ ਹੋ ਜਾਵਾਂਗੇ।

*ਖੁਸ਼ਹਾਲ ਸਿੰਘ ਲਾਈਨਮੈਨ, ਗੁਜਰਪੁਰ ਕਲਾਂ (ਨਵਾਂ ਸ਼ਹਿਰ)*

ਮੈਗਜ਼ੀਨ ਵਿੱਚ ਛੋਟੇ ਸਿਰਲੇਖ ਅਤੇ ਸਰਗਰਮੀਆਂ ਕਾਲਮ ਵਿੱਚ ਇਕਾਈਆਂ ਦੇ ਨਾਮ ਆਮ ਲਿਖਾਈ ਦੀ ਤਰ੍ਹਾਂ ਹੀ ਹਨ ਭਾਵ ਕੁਝ ਵੱਡੇ ਜਾਂ ਗੂੜ੍ਹੇ ਨਹੀਂ ਕੀਤੇ ਗਏ। ਇਸ ਨਾਲ ਜਿੱਥੇ ਪੜ੍ਹਨ ਸਮੇਂ ਥੋੜ੍ਹੀ ਦਿੱਕਤ ਪੇਸ਼ ਆਉਂਦੀ ਹੈ ਉਥੇ ਮੈਗਜ਼ੀਨ ਦੀ ਦਿੱਖ ਵੀ ਘਟਦੀ ਹੈ।

*ਐਡਵੋਕੇਟ ਹਰਿੰਦਰਪਾਲ ਸਿੰਘ ਲਾਲੀ, ਸੁਨਾਮ*

ਤੁਸੀਂ ਮੈਗਜ਼ੀਨ ਦਾ ਮੈਟਰ ਅਤੇ ਸਟਾਈਲ ਸੁਧਾਰ ਰਹੇ ਹੋ ਇਹ ਬਹੁਤ ਵਧੀਆ ਗੱਲ ਹੈ ਪਰ ਬੱਚਿਆਂ ਲਈ ਜਾਦੂ ਦੇ ਟ੍ਰਿੱਕਾਂ ਵਾਲਾ ਕਾਲਮ ਬੰਦ ਨਾ ਕਰਿਓ। ਬੱਚਿਆਂ ਦਾ ਇਹ ਕਾਲਮ ਵੱਡਿਆਂ ਨੂੰ ਵੀ ਸਿਖਾਉਂਦਾ ਹੈ। ਇਸਤੋਂ ਬਿਨਾਂ ਪਾਠਕਾਂ ਦਾ ਬੌਧਿਕ ਪੱਧਰ ਪਰਖਣ ਲਈ ਸਵਾਲ ਜਵਾਬ ਦਾ ਸਿਲਸਿਲਾ ਜਰੂਰ ਸ਼ੁਰੂ ਕਰੋ ਜਿਸ ਵਿੱਚ ਪਾਠਕਾਂ ਤੋਂ ਪ੍ਰਸ਼ਨ ਪੁੱਛੇ ਜਾਣ। ਇਸ ਨਾਲ ਮੈਗਜ਼ੀਨ ਹੋਰ ਗਿਆਨ ਭਰਪੂਰ ਬਣੇਗਾ।

*ਮਨੋਜ ਕੁਮਾਰ ਲਵਲੀ, ਪਿੰਡ ਘੁੜਕਾ (ਜਲੰਧਰ)*

ਤਰਕਸ਼ੀਲ ਦੇ ਮੈਟਰ ਨੇ ਮੈਨੂੰ ਹਮੇਸ਼ਾਂ ਹੀ ਪ੍ਰਭਾਵਿਤ ਕੀਤਾ ਹੈ। ਮਾਰਚ ਅਪ੍ਰੈਲ ਅੰਕ ਦੀ ਦਿੱਖ ਬਹੁਤ ਆਕਰਸ਼ਕ ਸੀ। ਡਾ. ਦੀਪਤੀ ਦਾ ਲੇਖ ਔਰਤਾਂ ਅਤੇ ਮਾਨਸਿਕ ਰੋਗ ਸਭ ਤੋਂ ਵਧੀਆ ਲੱਗਾ। ਔਰਤਾਂ ਵੱਧ ਅੰਧਵਿਸ਼ਵਾਸੀ ਹੁੰਦੀਆਂ ਹਨ ਇਸ ਲਈ ਔਰਤਾਂ ਦੀਆਂ ਇਕੱਤਰਤਾਵਾਂ ਕਰਕੇ ਇਨ੍ਹਾਂ ਨੂੰ ਤਰਕਸੰਗਤ ਗੱਲਾਂ ਨਾਲ ਸਹਿਮਤ ਕਰਨ ਦੀ ਲੋੜ ਹੈ। ਇਸਦੇ ਲਈ ਰੋਪੜ ਸ਼ਹਿਰ ਅਤੇ ਬੇਲਾ ਤੱਕ ਦੇ ਖੇਤਰ ਵਿੱਚ ਮੈਂ ਵੀ ਸੇਵਾਵਾਂ ਪੇਸ਼ ਕਰਦੀ ਹਾਂ।

*ਪ੍ਰੋ. ਜਸਵੰਤ ਕੌਰ (ਡਾ.) ਖਾਲਸਾ ਕਾਲਜ ਬੇਲਾ (ਰੋਪੜ)*

ਮਾਰਚ ਅਪ੍ਰੈਲ ਅੰਕ ਵਿਚਲਾ ਲੇਖ 'ਭਗਤ ਸਿੰਘ ਸ਼ਹੀਦੇ ਆਜ਼ਮ ਕਿਉਂ ?' ਪ੍ਰੇਰਨਾਮਈ ਸੀ। ਹੋਰ ਲੇਖ ਵੀ ਕਾਬਲੇ ਤਾਰੀਫ ਸਨ। ਕੋਸ਼ਿਸ ਕਰਿਆ ਕਰੋ ਕਿ ਅਜਿਹੇ ਲੇਖ ਛਾਪੇ ਜਾਣ ਜੋ ਵਿਚਾਰਵਾਦੀ ਜਾਂ ਅਧਿਆਤਮਵਾਦੀ ਲੋਕਾਂ ਦੁਆਰਾ ਆਮ ਪੁੱਛੇ ਜਾਂਦੇ ਸਵਾਲਾਂ ਦਾ ਜਵਾਬ ਹੋਣ।

*ਜਿੰਦਰਜੀਤ, ਸਬ-ਐਡੀਟਰ ਦੇਸ਼ ਸੇਵਕ, ਚੰਡੀਗੜ੍ਹ*

ਕੁੰਭ ਮੌਕੇ ਗੰਗਾ ਦਾ ਪਾਣੀ ਦੂਸ਼ਿਤ ਵਿੱਚ ਦਿੱਤੀ ਜਾਣਕਾਰੀ ਅਤੇ ਲਾਹੌਰੀ ਰਾਮ ਬਾਲੀ ਨਾਲ ਮੁਲਾਕਾਤ ਬਹੁਤ ਵਧੀਆ ਸਨ। ਡਾ. ਚਰਨਜੀਤ ਸਿੰਘ ਨਾਭਾ ਦਾ ਘਰੇਲੂ ਹਵਾ ਪ੍ਰਦੂਸ਼ਣ ਬਾਰੇ ਲੇਖ ਬਹੁਤ ਹੀ ਵਧੀਆ ਅਤੇ ਸਮਾਜ ਲਈ ਲਾਭਦਾਇਕ ਸੀ। ਪ੍ਰਦੂਸ਼ਣ ਬੋਰਡ ਨੂੰ ਸ਼ੋਰ ਪ੍ਰਦੂਸ਼ਣ ਖਿਲਾਫ ਵੀ ਕਦਮ ਚੁੱਕਣੇ ਚਾਹੀਦੇ ਹਨ। ਤੁਸੀਂ ਵੀ ਮੈਗਜ਼ੀਨ ਵਿੱਚ ਸ਼ੋਰ ਪ੍ਰਦੂਸ਼ਣ ਬਾਰੇ ਠੋਕ ਕੇ ਲਿਖਿਆ ਕਰੋ।

*ਜਸਬੀਰ ਸਿੰਘ ਗਿਆਨੀ, ਮਾਣਕਪੁਰ ਸ਼ਰੀਫ (ਰੋਪੜ)*



## ਤਰਕਸ਼ੀਲ ਭਵਨ, ਬਠਿੰਡਾ ਜੋਨ ਲਈ ਸਹਾਇਤਾ

| | |
|---|---|
| 1. ਡਾ. ਬਿੱਕਰ ਸਿੰਘ ਸਿੱਧੂ, ਮੁੱਖ ਖੇਤੀਬਾੜੀ ਅਫਸਰ, ਬਠਿੰਡਾ | 2100 |
| 2. ਡਾ. ਜਸਕਰਨ ਸਿੰਘ, ਖੇਤੀਬਾੜੀ ਵਿਕਾਸ ਅਫਸਰ, ਬਠਿੰਡਾ | 1000 |
| 3. ਡਾ. ਗੁਰਤੇਜ ਸਿੰਘ, ਖੇਤੀਬਾੜੀ ਵਿਕਾਸ ਅਫਸਰ, ਬਠਿੰਡਾ | 1000 |
| 4. ਮਾ. ਜਗਮੇਲ ਸਿੰਘ, ਪਿੰਡ ਜੀਦਾ | 1000 |
| 5. ਵਿਨੋਦ ਕੁਮਾਰ ਸ਼ਰਮਾ, ਮੈਨੇਜਰ, ਫਰੀਦਕੋਟ-ਬਠਿੰਡਾ ਖੇਤਰੀ ਗ੍ਰਾਮੀਣ ਬੈਂਕ, ਉੱਭਾ | 500 |
| 6. ਦਰਬਾਰਾ ਸਿੰਘ ਸਿੱਧੂ, ਓਰੀਐਂਟਲ ਬੈਂਕ, ਫਿਰੋਜ਼ਪੁਰ | 1000 |
| 7. ਪ੍ਰੋ. ਹਰਮੇਲ ਸਿੰਘ, ਰਜਿੰਦਰਾ ਕਾਲਜ, ਬਠਿੰਡਾ | 1000 |
| 8. ਗੁਰਸੇਵਕ ਸਿੰਘ, ਪੀ.ਏ.ਐਸ-1, ਐਸਿਸਟੈਂਟ ਐਗਰੀਕਲਚਰ ਇੰਜੀਨੀਅਰ | 1000 |
| 9. ਜਰਨੈਲ ਸਿੰਘ ਪਿੰਡ ਗਿੱਲ ਕਲਾਂ, ਬਠਿੰਡਾ | 500 |
| 10. ਸਟਾਫ, ਕ੍ਰਿਸ਼ੀ ਵਿਗਿਆਨ ਕੇਂਦਰ, ਬਠਿੰਡਾ | 1000 |
| 11. ਡਾ. ਪਰਮਜੀਤ ਸਿੰਘ, ਖੇਤਰੀ ਖੋਜ ਕੇਂਦਰ, ਬਠਿੰਡਾ | 500 |
| 12. ਡਾ. ਬਲਜਿੰਦਰ ਸਿੰਘ ਸੇਖੋਂ, ਖੇਤਰੀ ਖੋਜ ਕੇਂਦਰ, ਬਠਿੰਡਾ | 500 |
| 13. ਡਾ. ਖੁਸ਼ਵਿੰਦਰ ਸਿੰਘ ਬਰਾੜ, ਖੇਤਰੀ ਖੋਜ ਕੇਂਦਰ, ਬਠਿੰਡਾ | 500 |
| 14. ਡਾ. ਦੂਲਚਾ ਸਿੰਘ ਬਰਾੜ, ਖੇਤਰੀ ਖੋਜ ਕੇਂਦਰ, ਬਠਿੰਡਾ | 500 |
| 15. ਰਜਿੰਦਰ ਸ਼ਰਮਾ, ਏ.ਐਮ.ਈ. ਗਿੱਦੜਬਾਹਾ ਰਾਹੀਂ | 5000 |
| 16. ਸੁਖਮੰਦਰ ਸਿੰਘ ਬਰਾੜ, ਬਿਜਲੀ ਬੋਰਡ, ਬਾਦਲ ਰਾਹੀਂ | 3000 |
| 17. ਸੁਖਵਿੰਦਰ ਸਿੱਧੂ, ਪ੍ਰਧਾਨ ਪਿੰਡ ਸੁਧਾਰ ਸਭਾ, ਮਾਈਸਰਖਾਨਾ | 1500 |
| 18. ਹੌਲਦਾਰ ਸੁਖਦੇਵ ਮਹਿਰਮੀ, ਤਲਵੰਡੀ ਸਾਬੋ | 1000 |
| 19. ਗੁਰਾਂਦਿੱਤਾ ਸਿੰਘ ਸਿੱਧੂ, ਸਰਪੰਚ, ਮਾਈਸਰਖਾਨਾ | 500 |
| 20. ਲਾਲੀ ਪੋਲਟਰੀ, ਬੱਸ ਸਟੈਂਡ, ਬਠਿੰਡਾ | 500 |
| 21. ਬਲਵੰਤ ਸਿੰਘ, ਐਨ. ਐਫ. ਐਲ. ਬਠਿੰਡਾ | 1000 |
| 22. ਬਿਕਰਮਜੀਤ, ਆਦਰਸ਼ ਨਗਰ, ਬਠਿੰਡਾ | 500 |
| 23. ਹਰੀ ਸਿੰਘ ਸੈਣੀ, ਥਰਮਲ ਪਲਾਂਟ, ਬਠਿੰਡਾ | 500 |
| ਜੋੜ | = 25600 |
| ਪਿਛਲੇ ਜਮਾਂ | = 69350 |
| ਕੁੱਲ ਜੋੜ | = 94950 |

*ਵੱਲੋਂ - ਗਿਆਨ ਸਿੰਘ, ਵਿੱਤ ਸਕੱਤਰ, ਇਕਾਈ ਬਠਿੰਡਾ।*

ਮਾਇਆ ਨੂੰ ਨਾਗਣੀ ਕਹਿੰਦੇ ਬਾਬੇ,
ਪਰ ਬੰਗਲੀਂ ਕਾਰੀਂ ਰਹਿੰਦੇ ਬਾਬੇ।

ਜੇ ਲਿਖੀ ਵਧੇ ਨਾ ਘਟਦੀ ਰਾਈ,
ਬਾਬੇ ਬਾਡੀਗਾਰਡ ਕਿਉਂ ਰੱਖਦੇ ਭਾਈ

## ਪਛਤਾਵਾ

"ਕਿਉਂ ਭਾਜੀ ਰਾਤੀ ਤਰਕਸ਼ੀਲ ਦਾ ਮੇਲਾ ਕਿਹੋ ਜਿਹਾ ਲੱਗਿਆ? " ਜੀਤੇ ਨੇ ਆਪਣੇ ਦੋਸਤ ਜਿੰਦਰ ਨੂੰ ਪੁਛਿਆ। ਜਿੰਦਰ ਨੇ ਲੰਬਾ ਹਾਉਕਾ ਲੈ ਕੇ ਆਖਿਆ, ਮੇਲਾ ਤਾਂ ਬਹੁਤ ਵਧੀਆ ਸੀ, ਤਰਕਸ਼ੀਲਾਂ ਨੇ ਕਮਾਲ ਕਰ ਦਿੱਤੀ। ਦਿਮਾਗ਼ ਤੋਂ ਵਹਿਮਾਂ ਭਰਮਾਂ ਦੇ ਸਾਰੇ ਪਰਦੇ ਲਾ ਦਿੱਤੇ। ਨਾਟਕ ਵੀ ਵਧੀਆ ਸਨ। ਪਰ.............।

"ਪਰ ਕੀ" ਜੀਤੇ ਨੇ ਕਾਹਲੀ ਨਾਲ 'ਪਰ' ਦਾ ਮਤਲਬ ਪੁਛਿਆ। ਜਿੰਦਰ ਨੇ ਫੇਰ ਹਉਕਾ ਲੈਂਦੇ ਹੋਏ ਆਖਿਆ ਕਿ ਕਾਸ਼, ਇਹੀ ਮੇਲਾ ਕਿਤੇ ਪਹਿਲਾਂ ਦੇਖਿਆ ਹੁੰਦਾ।

"ਫਿਰ ਕੀ ਹੋਣਾ ਸੀ?" ਜੀਤੇ ਨੇ ਫਿਰ ਉਤਸੁਕਤਾ ਨਾਲ ਪੁਛਿਆ।

"ਅੱਜ ਤੋਂ ਕੁਝ ਸਮਾਂ ਪਹਿਲਾਂ ਇੱਕ ਸਿਆਣੇ ਨੇ ਮੇਰੇ ਵਿਹੜੇ ਵਿੱਚੋਂ ਕੁਝ ਚੀਜਾਂ ਕੱਢੀਆਂ ਤੇ ਕਹਿੰਦਾ ਕਿ ਛਿਪਦੇ ਪਾਸੇ ਘਰ ਹੈ ਜਿਸਨੇ ਤੇਰੇ ਉਪਰ ਟੂਣਾ ਕੀਤਾ ਹੋਇਆ ਹੈ। ਤੇਰਾ ਘਰ ਉੱਜੜ ਜਾਵੇਗਾ, ਜੇ ਤੂੰ ਕੋਈ ਉਪਾਅ ਨਾ ਕੀਤਾ। ਛਿਪਦੇ ਪਾਸੇ ਮੇਰੇ ਭਰਾ ਦਾ ਘਰ ਸੀ। ਮੈਂ ਉਸ ਨਾਲ ਵੈਰ ਕੱਢ ਲਿਆ। ਉਸਨੇ ਬਥੇਰੀਆਂ ਸਫਾਈਆਂ ਪੇਸ਼ ਕੀਤੀਆਂ, ਸਹੁੰਆਂ ਤੱਕ ਖਾਧੀਆਂ, ਪਰ ਮੈਂ ਇੱਕ ਨਾ ਮੰਨੀ।"

"ਫਿਰ ਕੀ ਹੋਇਆ?" ਜੀਤੇ ਨੇ ਪਹਿਲਾਂ ਨਾਲੋਂ ਵੀ ਵੱਧ ਹੈਰਾਨੀ ਅਤੇ ਉਤਸੁਕਤਾ ਨਾਲ ਪੁੱਛਿਆ।

"ਬੱਸ ਹੋਣਾ ਕੀ ਸੀ, ਮੈਨੂੰ ਕੁਝ ਨਹੀਂ ਹੋਇਆ ਪਰ ਮੈਂ ਆਪਣੇ ਭਰਾ ਦਾ ਘਰ ਆਪਣੇ ਹੱਥੀਂ ਉਜਾੜ ਦਿੱਤਾ।

*ਅਮਰੀਕ ਸਿੰਘ ਤਲਵੰਡੀ*

## ਨਾਵਾਂ ਨਾਲ ਜਾਤ ਗੋਤ ਨਾ ਲਗਾਉਣ ਬਾਰੇ

ਭਾਰਤੀ ਸੰਦਰਭ ਵਿੱਚ ਆਪਦੇ ਨਾਮ ਨਾਲ ਜਾਤ ਗੋਤ ਜੋੜ ਕੇ ਲਿਖਣਾ ਜਾਤੀਵਾਦ ਦਾ ਸੂਚਕ ਹੈ ਇਸ ਲਈ ਤਰਕਸ਼ੀਲ ਸੁਸਾਈਟੀ ਪੰਜਾਬ ਵੱਲੋਂ ਇਹ ਫੈਸਲਾ ਕੀਤਾ ਗਿਆ ਸੀ ਕਿ ਇਸਦੇ ਮੈਂਬਰ ਆਪਣੇ ਨਾਵਾਂ ਨਾਲ ਜਾਤ-ਗੋਤ ਸੂਚਕ ਸ਼ਬਦ ਨਹੀਂ ਲਗਾਉਣਗੇ।

ਮੈਗਜੀਨ ਲਈ ਰਿਪੋਰਟਾਂ ਭੇਜਦੇ ਸਮੇਂ ਕੁਝ ਮੈਂਬਰਾਂ ਵੱਲੋਂ, ਖਾਸ ਕਰ ਨਵਿਆਂ ਵੱਲੋਂ, ਨਾਵਾਂ ਨਾਲ ਗੋਤ ਲਿਖ ਕੇ ਭੇਜ ਦਿੱਤਾ ਜਾਂਦਾ ਹੈ। ਅਜਿਹਾ ਨਾ ਕੀਤਾ ਜਾਵੇ ਕਿਉਂਕਿ ਕਈ ਵਾਰ ਇਹ ਨਾਮ ਉਸੇ ਤਰਾਂ ਹੀ ਛਪ ਜਾਂਦਾ ਹੈ ਜੋ ਜਥੇਬੰਦੀ ਦੇ ਫੈਸਲੇ ਦੀ ਉਲੰਘਣਾ ਹੈ। ਹਾਂ, ਜੇਕਰ ਕੋਈ ਸਰਗਰਮੀ ਕਿਸੇ ਕਲੱਬ ਜਾ ਹੋਰ ਸਮਾਜ ਸੇਵੀ ਸੰਸਥਾਂ ਦੇ ਸਹਿਯੋਗ ਨਾਲ ਕੀਤੀ ਗਈ ਹੋਵੇ ਤਾਂ ਰਿਪੋਰਟ ਪ੍ਰਕਾਸ਼ਿਤ ਕਰਦੇ ਸਮੇਂ ਉਸ ਸੰਸਥਾ ਦੇ ਮੈਂਬਰਾਂ ਦੇ ਨਾਵਾਂ ਨਾਲੋਂ ਅਸੀਂ ਗੋਤ ਨਹੀਂ ਲਾਹ ਸਕਦੇ ਕਿਉਂਕਿ ਗੈਰ ਮੈਂਬਰ ਉਤੇ ਸਾਡੀ ਜਥੇਬੰਦੀ ਦਾ ਫੈਸਲਾ ਨਹੀਂ ਲਾਗੂ ਕੀਤਾ ਜਾ ਸਕਦਾ। ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨੂੰ ਚਾਹੀਦਾ ਹੈ ਕਿ ਉਹ ਸਮਾਜ ਵਿੱਚ ਉਹ ਆਪਣਾ ਨਾਮ ਅਤੇ ਪਹਿਚਾਣ ਬਿਨਾਂ ਜਾਤ ਗੋਤ ਤੋਂ ਹੀ ਸਥਾਪਿਤ ਕਰਨ।

ਜਿਲਦ ਨੰ: 3 ਰਜ਼ਿ ਨੰ: PUNPUN/2002/5393 ਅੰਕ ਨੰ: 4

*ਵਿਗਿਆਨ ਰੇਲ*

## ਰੇਲ ਗੱਡੀ ਵਿੱਚ ਵਿਗਿਆਨ ਪ੍ਰਦਰਸ਼ਨੀ

ਭਾਰਤ ਸਰਕਾਰ ਦੇ ਵਿਗਿਆਨ ਅਤੇ ਤਕਨੀਕ ਵਿਭਾਗ ਅਤੇ ਵਿਗਿਆਨ ਅਤੇ ਤਕਨੀਕੀ ਸੰਚਾਰ ਦੀ ਕੌਮੀ ਕੌਂਸਲ ਵੱਲੋਂ ਸਾਲ 2004 ਨੂੰ ਵਿਗਿਆਨ ਚੇਤਨਾ ਦੇ ਵਰ੍ਹੇ ਵਜੋਂ ਮਨਾਉਣ ਦਾ ਫੈਸਲਾ ਕੀਤਾ ਗਿਆ। ਇਸ ਆਸ਼ੇ ਦੀ ਪੂਰਤੀ ਲਈ ਵੱਖ-ਵੱਖ ਜੱਥੇ ਬੰਦੀਆਂ ਅਤੇ ਵਿਭਾਗਾਂ ਵੱਲੋਂ ਕਈ ਪ੍ਰਕਾਰ ਦੀਆਂ ਸਰਗਰਮੀਆਂ ਕੀਤੀਆਂ ਜਾ ਰਹੀਆਂ ਹਨ।

ਇਸ ਸਬੰਧ ਵਿੱਚ ਇੱਕ ਰੇਲ ਗੱਡੀ ਨੂੰ ਵਿਗਿਆਨਕ ਸਾਜੋ ਸਮਾਜ ਅਤੇ ਜਾਣਕਾਰੀ ਨਾਲ ਸਜਾ ਕੇ ਸਾਰੇ ਦੇਸ਼ ਵਿੱਚ ਤੋਰਿਆ ਗਿਆ। ਇਹ ਰੇਲ ਗੱਡੀ 57 ਥਾਵਾਂ ਤੇ ਰੁੱਕ ਕੇ ਪ੍ਰਦਰਸ਼ਨੀ ਕਰੇਗੀ। ਇਸ ਵਿੱਚ ਦੇਸ਼ ਦੇ ਵਿਗਿਆਨਿਕ ਵਿਕਾਸ ਅਤੇ ਵਿਗਿਆਨ ਦੇ ਲੋਕਾਂ ਦੀ ਜਿੰਦਗੀ ਉਤੇ ਪੈਂਦੇ ਅਸਰਾਂ ਨੂੰ ਦਰਸਾਇਆ ਗਿਆ ਹੈ। ਵਿਦਿਆਰਥੀਆਂ ਲਈ ਇਹ ਵਿਗਿਆਨ ਪ੍ਰਦਰਸ਼ਨੀ ਵਿਸ਼ੇਸ਼ ਤੌਰ ਤੇ ਖਿੱਚ ਦਾ ਸਾਧਨ ਹੈ। ਸੋ ਵਿਗਿਆਨਿਕ ਚੇਤਨਾ ਦੇ ਪਾਸਾਰ ਲਈ ਇਸ ਚਲਦੀ ਫਿਰਦੀ ਪ੍ਰਦਰਸ਼ਨੀ ਦਾ ਵੱਧ ਤੋਂ ਵੱਧ ਲਾਭ ਉਠਾਉਣਾ ਚਾਹੀਦਾ ਹੈ ਅਤੇ ਇਸ ਪ੍ਰਦਰਸ਼ਨੀ ਨੂੰ ਵੇਖਣ ਵਿਖਾਉਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਪੰਜਾਬ ਵਿੱਚ ਇਹ ਗੱਡੀ 4 ਸ਼ਹਿਰਾਂ ਵਿੱਚ ਚਾਰ ਚਾਰ ਦਿਨ ਰੁਕੇਗੀ ਜਿਸਦਾ ਪ੍ਰੋਗਰਾਮ ਹੇਠ ਲਿਖੇ ਅਨੁਸਾਰ ਹੋਵੇਗਾ :-

ਫਿਰੋਜਪੁਰ - 27 ਜੁਲਾਈ 2004 ਤੋਂ 30 ਜੁਲਾਈ 2004 ਤੱਕ
ਅੰਮ੍ਰਿਤਸਰ - 31 ਜੁਲਾਈ 2004 ਤੋਂ 4 ਅਗਸਤ 2004 ਤੱਕ
ਪਠਾਨਕੋਟ - 5 ਅਗਸਤ 2004 ਤੋਂ 8 ਅਗਸਤ 2004 ਤੱਕ
ਜਲੰਧਰ - 9 ਅਗਸਤ 2004 ਤੋਂ 12 ਅਗਸਤ 2004 ਤੱਕ

## ਕ੍ਰਿਸ਼ਨ ਬਰਗਾੜੀ ਯਾਦਗਾਰੀ ਮਨੋਰੋਗ ਮਸ਼ਵਰਾ ਕੇਂਦਰ ਦੀ ਉਸਾਰੀ ਸ਼ੁਰੂ

ਤਰਕਸ਼ੀਲ ਲਹਿਰ ਨੂੰ ਪੰਜਾਬ ਵਿੱਚ ਸਥਾਪਿਤ ਕਰਨ, ਇਸਨੂੰ ਪੰਜਾਬ ਦੇ ਕੋਨੇ ਕੋਨੇ ਵਿੱਚ ਪਹੁੰਚਾਉਣ ਅਤੇ ਤਰਕਸ਼ੀਲਾਂ ਦਾ ਲੋਕਾਂ ਵਿੱਚ ਸਨਮਾਨ ਯੋਗ ਸਥਾਨ ਬਣਾਉਣ ਵਿੱਚ ਕ੍ਰਿਸ਼ਨ ਬਰਗਾੜੀ ਦਾ ਯੋਗਦਾਨ ਬਹੁਤ ਵੱਡਮੁੱਲਾ ਸੀ। ਉਸਦਾ ਸਮੁੱਚਾ ਜੀਵਨ ਅਤੇ ਫਿਰ ਮੌਤ ਦੇ ਸਾਹਮਣੇ ਵੀ ਆਪਣੇ ਵਿਚਾਰਾਂ ਉਤੇ ਪਹਿਰਾ ਦੇਣ ਦੀ ਮਿਸਾਲ ਸਾਡੇ ਸਾਰਿਆਂ ਲਈ ਪ੍ਰੇਰਣਾ ਦਾ ਸੋਮਾ ਹੈ।

ਅਸੀਂ ਸਮਝਦੇ ਹਾਂ ਕਿ ਆਪਣੇ ਕਿਸੇ ਮਰਹੂਮ ਆਗੂ ਨੂੰ ਯਾਦ ਰੱਖਣ ਦਾ ਸਹੀ ਢੰਗ ਇਹੀ ਹੈ ਕਿ ਉਸਦੀ ਸੋਚ ਨੂੰ ਹੋਰ ਫੈਲਾਉਦੇ ਹੋਏ ਉਸ ਵੱਲੋਂ ਸ਼ੁਰੂ ਕੀਤੇ ਕੰਮਾਂ ਨੂੰ ਚਾਲੂ ਰੱਖਿਆ ਜਾਵੇ। ਸੋ ਇਸੇ ਸਮਝ ਤਹਿਤ ਤਰਕਸ਼ੀਲ ਸੁਸਾਇਟੀ ਵੱਲੋਂ ਫੈਸਲਾ ਲਿਆ ਗਿਆ ਸੀ ਕਿ ਕ੍ਰਿਸ਼ਨ ਬਰਗਾੜੀ ਦੀ ਯਾਦ ਵਿੱਚ ਇੱਕ ਮਨੋਰੋਗ ਮਸ਼ਵਰਾ ਕੇਂਦਰ ਕਾਇਮ ਕੀਤਾ ਜਾਵੇ। ਜਿਵੇਂ ਬਹੁਤ ਸਾਰੇ ਪਾਠਕ ਜਾਣਦੇ ਹੀ ਹਨ ਕਿ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਵਿੱਚ ਬਰਗਾੜੀ ਵਿਖੇ ਤਰਕਸ਼ੀਲ ਸੁਸਾਇਟੀ ਦਾ ਬਹੁਤ ਹੀ ਸਫਲ ਮਨੋਰੋਗ ਕੇਂਦਰ ਸਥਾਪਿਤ ਕੀਤਾ ਗਿਆ ਸੀ। ਇਹ ਕੇਂਦਰ ਬਹੁਤ ਲੰਮਾ ਸਮਾਂ ਕ੍ਰਿਸ਼ਨ ਦੇ ਘਰ ਹੀ ਚਲਦਾ ਰਿਹਾ ਅਤੇ ਹੁਣ ਇਹ ਕਿਸੇ ਕਿਰਾਏ ਦੇ ਮਕਾਨ ਵਿੱਚ ਚੱਲ ਰਿਹਾ ਹੈ। ਇਸ ਕੇਂਦਰ ਵਿਖੇ ਹਜਾਰਾਂ ਹੀ ਮਾਨਸਿਕ ਰੋਗੀਆਂ ਅਤੇ ਕਥਿਤ ਤੌਰ 'ਤੇ ਭੂਤਾਂ ਪ੍ਰੇਤਾਂ ਅਤੇ ਕਸਰਾਂ ਆਦਿ ਦੇ ਸ਼ਿਕਾਰ ਲੋਕਾਂ ਨੂੰ ਸਹੀ ਸੇਧ ਦੇ ਕੇ ਉਹਨਾਂ ਦਾ ਜੀਵਨ ਬਦਲਿਆ ਗਿਆ। ਹੁਣ ਇਹ ਕੇਂਦਰ ਕ੍ਰਿਸ਼ਨ ਦੇ ਸਾਥੀਆਂ ਵੱਲੋਂ ਹੀ ਉਸੇ ਹੀ ਤਰਾਂ ਸਫਲਤਾ ਪੂਰਵਕ ਚਲਾਇਆ ਜਾ ਰਿਹਾ ਹੈ। ਸੋ ਬਰਗਾੜੀ ਵਿਖੇ ਇਸ ਕੇਂਦਰ ਲਈ ਕ੍ਰਿਸ਼ਨ ਦੀ ਯਾਦ ਵਿੱਚ ਇਮਾਰਤ ਸਥਾਪਿਤ ਕਰਨੀ ਉਸਦੇ ਕਾਰਜਾਂ ਨੂੰ ਅੱਗੇ ਲਿਜਾਣ ਵਾਲੀ ਸੱਚੀ ਸ਼ਰਧਾਂਜਲੀ ਹੈ।

ਇਸੇ ਕਾਰਜ ਲਈ ਕੁਝ ਸਮਾਂ ਪਹਿਲਾਂ ਕੋਟਕਪੂਰਾ ਬਠਿੰਡਾ ਰਾਜ ਮਾਰਗ ਉਤੇ ਪਿੰਡ ਬਰਗਾੜੀ ਤੋਂ ਕੋਟਕਪੂਰਾ ਵਾਲੇ ਪਾਸੇ ਡੇਢ ਕਨਾਲ ਜਮੀਨ ਖਰੀਦੀ ਗਈ ਸੀ। ਇਸ ਉਪਰ ਹੁਣ ਮਨੋਰੋਗ ਕੇਂਦਰ ਦੀ ਉਸਾਰੀ ਸ਼ੁਰੂ ਕੀਤੀ ਜਾ ਰਹੀ ਹੈ। ਅਸੀਂ ਆਸ ਕਰਦੇ ਹਾਂ ਕਿ ਤਰਕਸ਼ੀਲ ਲਹਿਰ ਦੇ ਹਮਦਰਦ ਇਸ ਕਾਰਜ ਲਈ ਆਰਥਿਕ ਸਹਿਯੋਗ ਦੇਣ ਲਈ ਅੱਗੇ ਅਉਣਗੇ। ਜਿਨ੍ਹਾਂ ਪਰਿਵਾਰਾਂ ਨੇ ਇਸ ਕੇਂਦਰ ਤੋਂ ਸੇਧ ਲੈ ਕੇ ਹਜਾਰਾਂ ਲੱਖਾਂ ਰੁਪਏ ਦੇ ਹੋ ਰਹੇ ਨੁਕਸਾਨ ਤੋਂ ਬਚਾ ਕੀਤਾ ਸੀ ਉਹਨਾਂ ਦਾ ਫਰਜ ਬਣਦਾ ਹੈ ਕਿ ਉਹ ਇਸ ਵਿੱਚ ਕੁਝ ਹਿੱਸਾ ਪਾਉਣ ਤਾਂ ਜੋ ਹੋਰ ਅਜਿਹੇ ਪਰਿਵਾਰਾਂ ਅਤੇ ਵਿਅਕਤੀਆਂ ਦੀ ਮਦਦ ਕਰਨ ਦਾ ਕਾਰਜ ਹੋਰ ਵਧੀਆ ਤਰੀਕੇ ਨਾਲ ਕੀਤਾ ਜਾ ਸਕੇ। ਇਸ ਲਈ ਸਹਾਇਤਾ ਮੁੱਖ ਦਫ਼ਤਰ ਬਰਨਾਲਾ ਜਾਂ ਸਟੂਡੀਓ ਫੋਟੋਜੈਨਿਕ, ਨੇੜੇ ਪੁਲ, ਮੁਕਤਸਰ ਰੋਡ ਕੋਟਕਪੂਰਾ ਵਿਖੇ ਦਿੱਤੀ ਜਾ ਸਕਦੀ ਹੈ ਜਾਂ ਫੋਨ ਨੰ. 98148-20809 'ਤੇ ਸੰਪਰਕ ਕੀਤਾ ਜਾ ਸਕਦਾ ਹੈ।

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

BOOK POST
(Printed Matter)

TO___________________________

_____________________________

_____________________________